ਪੁਸਤਕ ਨੰ: ੧੩

# ਚੰਦ੍ਰਕਾਂਤਾ

ਸੰਤਤ ਭਾਗ ਨੌਵਾਂ

ਚਤਰ ਸਿੰਘ ਜੀਵਨ ਸਿੰਘ ਪੁਸਤਕਾਂ ਵਾਲੇ
ਬਜ਼ਾਰ ਮਾਈ ਸੇਵਾਂ, ਅਮ੍ਰਿਤਸਰ

੧ ਓ ਸਤਿਗੁਰਪ੍ਰਸਾਦਿ ॥

# ਚੰਦ੍ਰਕਾਂਤਾ ਸੰਤਤਿ

## ਨੌਵਾਂ ਹਿੱਸਾ

### ਕਾਂਡ ੧

ਹੁਣ ਓਹ ਵੇਲਾ ਆਗਿਆ ਹੈ ਕਿ ਅਸੀ ਆਪਣੇ ਪਾਠਕਾਂ ਨੂੰ ਤਲਿਸਮ ਦੀ ਸੈਲ ਕਰਾਈਏ, ਕਿਉਂਕਿ ਕੌਰ ਇੰਦ੍ਰਜੀਤ ਸਿੰਘ ਅਰ ਅਨੰਦ ਸਿੰਘ ਮਾਯਾ ਰਾਣੀ ਦੇ ਤਲਿਸਮੀ ਬਾਗ ਦੇ ਚੌਥੇ ਦਰਜੇ ਵਿਚ ਜਾ ਬਿਰਾਜੇ ਹਨ, ਜਿਸਨੂੰ ਤਲਿਸਮ ਦਾ ਦਰਵਾਜਾ ਕਹਿਣਾ ਚਾਹੀਦਾ ਹੈ, ਉਪਰ ਦੇ ਹਿੱਸੇ ਵਿਚ ਏਹ ਲਿਖ ਚੁਕੇ ਹਾਂ ਕਿ ਭੈਰੋਂ ਸਿੰਘ ਨੂੰ ਰੋਹਤਾਸ ਗੜ੍ਹ ਵਲ ਅਰ ਰਾਜਾ ਗੁਪਾਲ ਸਿੰਘ ਤੇ ਦੇਵੀ ਸਿੰਘ ਨੂੰ ਕਾਂਸ਼ੀ ਵਲ ਭੇਜਨ ਦੇ ਪਿਛੋਂ ਇੰਦ੍ਰਜੀਤ ਸਿੰਘ, ਆਨੰਦ ਸਿੰਘ ਤੇਜ ਸਿੰਘ ਤਾਰਾ ਸਿੰਘ ਸ਼ੇਰ ਸਿੰਘ ਅਤੇ ਲਾਡਲੀ ਨੂੰ ਨਾਲ ਲੈਕੇ ਕਮਲਨੀ ਤਲਿਸਮੀ ਬਾਗ ਦੇ ਚੌਥੇ ਦਰਜੇ ਵਿਚ ਜਾ ਪਹੁੰਚੀ ਅਰ ਰਾਜਾ ਗੁਪਾਲ ਸਿੰਘ ਦੇ ਕਹੇ ਅਨੁਸਾਰ ਦੇਵ ਮੰਦਰ ਵਿਚ (ਜਿਸਦਾ ਹਾਲ ਅੱਗੇ ਖੁਲੇਗਾ) ਡੇਰਾ ਪਾ ਦਿਤਾ। ਪਿਛੇ ਅਸਾਂ ਕਮਲਨੀ ਕੌਰ ਇੰਦ੍ਰਜੀਤ ਸਿੰਘ ਆਦਿਕਾਂ ਨੂੰ ਝਰੋਖੇ ਵਾਲੇ ਬੰਗਲੇ ਪਾਸ ਇਕ ਉਚੇ ਟਿਲੇ ਉਤੇ ਚਾਕ ਹੀ ਛਡ ਦਿਤਾ ਸੀ ਪਰ ਏਹ ਨਹੀਂ ਸੀ

ਲਿਖਿਆ ਕਿ ਏਹ ਕਿਸ ਰਸਤੇ ਪਹੁੰਚੇ ਜਾਂ ਓਹ ਨਾਗ ਕਿਸਤਰਾਂ ਦਾ ਸੀ ਹਫ਼ਾ ਸਾਡੇ ਪਾਠਕ ਏਯਾਰਾਂ ਦੇ ਨਾਲ ਕਈ ਵਾਰੀ ਓਸ ਤਲਿਸਮੀ ਬਾਗ ਵਿੱਚ ਜਾਣਗੇ ਏਸ ਲਈ ਆਪੇ ਓਨਾਂ ਨੂ ਰਸਤੇ ਦਾ ਹਾਲ ਹੇ ਮਲੂਮ ਜਾਵੇਗਾ ॥

ਤਲਿਸਮੀ ਬਾਗ ਦਾ ਚੌਥਾ ਦਰਜਾ ਅਦਭੁਤ ਅਰ ਭਿਆਨਕ ਚੀਜਾਂ ਦਾ ਖਜ਼ਾਨਾ ਸੀ ਓਥੋਂ ਦਾ ਪੂਰਾ ੨ ਹਾਲ ਤਾਂ ਸਭਨੂ ਤਦ ਮਲੂਮ ਹੋਵੇਗਾ ਜਦ ਤਲਿਸਮ ਚੰਗੀ ਤਰਾਂ ਟੁਟ ਜਾਵੇਗਾ ਬਾਹਰਲਾ ਹਾਲ ਜੋ ਇੰਦ੍ਰਜੀਤ ਸਿੰਘ ਅਰ ਓਨਾ ਦੇ ਸਾਥੀਆਂ ਨੇ ਜਾਂਦਿਆਂ ਹੀ ਵੇਖਿਆ ਓਹ ਅਸੀ ਏਥੇ ਲਿਖਦੇ ਹਾਂ ।

ਓਸ ਹਿਸੇ ਵਿਚ ਫਲ ਫੁਲ ਬੂਟੇ ਆਦਿਕ ਕੁਝ ਭੀ ਨਹੀਂ ਸਨ ਜਿਸ ਕਰਕੇ ਅਸੀਂ ਓਸਨੂ ਬਾਗ ਲਿਖ ਸਕੀਏ, ਚੌਹੀਂ ਪਾਸੀਂ ਤਰਾਂ ੨ ਦੀਆਂ ਇਮਾਰਤਾਂ ਬਣੀਆਂ ਹੋਈਆਂ ਸਨ ਜਿਨਾਂ ਦਾ ਹਾਲ ਅਸੀਂ ਓਸ ਦਵ ਮੰਦਰ ਨੂ ਵਿਚਕਾਰ ਕਰਕੇ ਲਿਖਦੇ ਹਾਂ ਜਿਸ ਵਿਚ ਸਾਡੇ ਦੋਨੋਂ ਕੌਰ ਅਰ ਦੋਵੇਂ ਨੇਕ ਦਿਲ ਔਰਤਾਂ ਅਰ ਓਨਾਂ ਦੇ ਸਾਥੀ ਬਿਰਾਜਮਾਨ ਹੋਨ। ਜਿਹਾਕੁ ਨਾਂ ਤੋਂ ਸਮਝਿਆ ਜਾਂਦਾ ਹੈ ਓਹ ਦੇਵ ਮੰਦਰ ਵਾਸਤਵ ਵਿਚ ਕੋਈ ਮੰਦਰ ਜਾਂ ਸ਼ਿਵਾਲਾ ਨਹੀਂ ਸੀ ਓਹ ਕੇਵਲ ਇਕ ਮਕਾਨ ਲਾਲ ਪੱਥਰ ਦਾ ਬਣਿਆ ਹੋਇਆ ਸੀ ਜਿਸ ਵਿਚ ਦਸ ਹਥ ਉਚੀ ਕੁਰਸੀ ਉਤੇ ਇਕ ਚਾਲੀ ਥੰਮਾਂ ਉਤੇ ਬੜਾ ਸੋਹਣਾ ਕਮਰਾ ਬਣਿਆ ਹੋਇਆ ਸੀ ਇਸਦੇ ਵਿਚਕਾਰ ਇਕ ਦਸ ਹਥ ਘੇਰੇ ਦਾ ਗੋਲ ਥੰਮ ਬਣਿਆ ਹੋਇਆ ਸੀ ਜਿਸਦੇ ਉਪਰ ਤਰਾਂ ਤਰਾਂ ਦੀਆਂ ਮੂਰਤਾਂ

ਉੱਕਰੀਆਂ ਹੋਈਆਂ ਸਨ, ਜਿਸਦੇ ਸਿਵਾ ਦੇਵ ਮੰਦਰ ਵਿਚ ਹੋਰ ਕੋਈ ਗਲ ਨਹੀਂ ਸੀ, ਅਰ ਓਸ ਦੇਵ ਮੰਦਰ ਦੇ ਅੰਦਰ ਜਾਣ ਲਈ ਬਾਹਰ ਵਲੋਂ ਕੋਈ ਰਸਤਾ ਨਹੀਂ ਸੀ, ਇਸਦੇ ਬਿਨਾਂ ਇਕ ਹੋਰ ਗਲ ਸੀ ਕਿ ਏਸ ਕਮਰੇਦੇ ਚੌਹੀਂ ਪਾਸੀਂ ਇਕ ਉੱਚੀ ਕੰਧ ਬਣੀ ਹੋਈ ਸੀ, ਜਿਸ ਕਰਕੇ ਉਸਦੇ ਅੰਦਰ ਰੈਹਨ ਵਾਲਿਆਂ ਨੂੰ ਬਾਹਰੋਂ ਕੋਈ ਨਹੀਂ ਸੀ ਦੇਖ ਸਕਦਾ। ਦੇਵ ਮੰਦਰ ਦੇ ਚੌਹੀਂ ਪਾਸੀਂ ਥੋੜੀ ਜੇਹੀ ਜ਼ਮੀਨ ਤੇ ਪੱਕੀਆਂ ਕਿਆਰੀਆਂ ਬਣੀਆਂ ਹੋਈਆਂ ਸਨ ਅਰ ਓਨਾਂ ਵਿਚ ਭਾਂਤ ਭਾਂਤ ਦੇ ਬੂਟੇ ਲਗੇ ਹੋਏ ਸਨ। ਏਹ ਬੂਟੇ ਅਸਲੀ ਨਹੀਂ ਸਨ ਬਲਕਿ ਇਕ ਪ੍ਰਕਾਰ ਦੀ ਧਾਤੂ ਦੇ ਬਨੇ ਹੋਏ ਸਨ ਅਰ ਅਸਲੀ ਬਨਾਉਣ ਵਾਸਤੇ ਓਨ੍ਹਾਂ ਦੇ ਉਪਰ ਇਕ ਪ੍ਰਕਾਰ ਦਾ ਰੋਗਨ ਕੀਤਾ ਹੋਇਆ ਸੀ, ਸ਼ਾਇਦ ਏਨਾਂ ਬੂਟਿਆਂ ਕਰਕੇ ਹੀ ਓਹ ਹਿੱਸਾ ਬਾਗ ਕਰਕੇ ਸਦਿਆ ਜਾਂਦਾ ਸੀ। ਅਰ ਏਸ ਤਰਾਂ ਬਾਗ ਕਿਹਾ ਜਾਵੇ ਤਾਂ ਹੋ ਭੀ ਸਕਦਾ ਹੈ। ਓਹ ਨਕਲੀ ਬਾਗ ਵਿਚ ਦੋ ਦੋ ਆਦਮੀਆਂ ਦੇ ਬੈਠਨ ਯੋਗ ਕਈ ਕੁਰਸੀਆਂ ਭੀ ਸਨ॥

ਏਨਾਂ ਕਿਆਰੀਆਂ ਦੇ ਦੁਤਰਫੀਂ ਕਈ ਛੋਟੀਆਂ ੨ ਕੋਠੜੀਆਂ ਅਰ ਮਕਾਨ ਭੀ ਸਨ ਜਿਨਾਂ ਦਾ ਵਖੋਵਖ ਹਾਲ ਲਿਖਨਾ ਕੋਈ ਜ਼ਰੂਰੀ ਨਹੀਂ ਹੈ ਪਰ ਓਨ੍ਹਾਂ ਚਾਰ ਮਕਾਨਾਂ ਦੀ ਹਾਲ ਲਿਖੇ ਬਿਨਾਂ ਕੰਮ ਨਾ ਚਲੇਗਾ ਜ ਦੇਵ ਮੰਦਰ ਦੇ ਚੌਹੀਂ ਪਾਸੀਂ ਇਕ ਦੂਜੇ ਦੇ ਸਾਹਮਣੇ ਸਨ, ਅਰ ਓਨ੍ਹਾਂ ਚੌਹਾਂ ਮਕਾਨਾਂ ਦੀ ਬਗਲ ਵਿਚ ਇਕ ਇਕ ਕੋਠੜੀ ਤੋਂ ਕੋਠੜੀ ਤੋਂ ਥੋੜਾ ਜੇਹੀ ਵਾਟ ਤੇ ਇਕ ਇਕ ਖੂਹ ਸੀ॥

ਪੂਰਬ ਦੇ ਪਾਸੇ ਵਾਲੇ ਮਕਾਨ ਦੇ ਚੌਹੀਂ ਪਾਸੀ ਪਿਤਲ ਦੀ ਉਚੀ ਕੰਧ ਸੀ ਇਸ ਲਈ ਓਸ ਮਕਾਨ ਦਾ ਕੇਵਲ ਉਪਰ ਵਾਲਾ ਹਿੱਸਾ ਹੀ ਦਿਖਾਈ ਦੇਂਦਾ ਸੀ ਅਰ ਹੋਰ ਕੁਝ ਮਲੂਮ ਨਹੀਂ ਸੀ ਹੁੰਦਾ ਕਿ ਉਸਦੇ ਅੰਦਰ ਕੀ ਹੈ ? ਹਾਂ ਛੱਤ ਦੇ ਉਪਰ ਇਕ ਪਤਲਾ ਜੇਹਾ ਪਿੱਤਲ ਦਾ ਗੋਲਾਕਾਰ ਥੰਮ ਸੀ ਦੇ ਜਿਸਦਾ ਦੂਸਰਾ ਸਿਰਾ ਓਸਦੇ ਪਾਸ ਵਾਲੇ ਖੂਹ ਵਿਚ ਗਿਆ ਹੋਯਾ ਸੀ ਓਸ ਮਕਾਨ ਦੇ ਚੌਹੀਂ ਪਾਸੀਂ ਜੋ ਪਿੱਤਲ ਦੀ ਕੰਧ ਸੀ ਓਸ ਵਿਚ ਕੇਵਲ ਇਕੋ ਬੂਹਾ ਦਿਸਦਾ ਸੀ ਅਰ ਬੂਹੇ ਦੇ ਚੌਹੀਂ ਪਾਸੀਂ ਪਿੱਤਲ ਦੇ ਦੋ ਆਦਮੀ ਹੱਥਾਂ ਵਿਚ ਤਲਵਾਰਾਂ ਲਈ ਖਲੋਤੇ ਹੋਏ ਦਿਸਦੇ ਸਨ ॥

ਪੱਛਮ ਵਾਲੇ ਮਕਾਨ ਦੇ ਬੂਹੇ ਅੱਗੇ ਹੱਡੀਆਂ ਦਾ ਫੇਰ ਲੱਗਾ ਹੋਇਆ ਸੀ ਅਰ ਓਸਦੇ ਵਿਚਕਾਰ ਇੱਕ ਲੋਹੇ ਦੀ ਜ਼ੰਜੀਰ ਗੱਡੀ ਹੋਈ ਸੀ ਜਿਸਦਾ ਦੂਸਰਾ ਸਿਰਾ ਓਸਦੇ ਪਾਸ ਵਾਲੇ ਖੂਹ ਵਿਚ ਗਿਆ ਹੋਇਆ ਸੀ ॥

ਉਤਰ ਵਾਲਾ ਮਕਾਨ ਗੋਲਾਕਾਰ ਕਾਲੇ ਪੱਥਰ ਦਾ ਬਣਿਆ ਹੋਇਆ ਸੀ ਅਰ ਓਸਦੇ ਚੌਹੀਂ ਪਾਸੀਂ ਚਰਖੀਆਂ ਅਰ ਭਾਂਤ ਭਾਂਤ ਦੀਆਂ ਕਲਾਂ ਪੁਰਜ਼ੇ ਬਣੇ ਹੋਏ ਸਨ ਓਸੇ ਮਕਾਨ ਦੇ ਪਾਸ ਵਾਲੇ ਖੂਹ ਵਿਚ ਮਾਯਾ ਰਾਣੀ ਆਪਣੇ ਪਤੀ ਦਾ ਕੰਮ ਤਮਾਮ ਕਰਨ ਉਤਰੀ ਸੀ ॥

ਦੱਖਣ ਵਾਲੇ ਮਕਾਨ ਦੇ ਉਪਰ ਚੌਹਾਂ ਨੁਕਰਾਂ ਉਤੇ ਚਾਰ ਬੁਰਜੀਆਂ ਬਣੀਆਂ ਹੋਈਆਂ ਸਨ ਅਰ ਉਨਾਂ ਦੇ ਉਪਰ ਲੋਹੇ ਦਾ ਜਾਲ ਪਿਆ ਹੋਯਾ ਸੀ ਅਰ ਉਨਾਂ ਚੌਹਾਂ ਬੁਰਜੀਆਂ ਦੇ ਉਤੇ ਜਾਲ ਦੇ ਅੰਦਰ ਚਾਰ ਮੋਰ ਨਾ ਮਾਲੂਮ ਕਿਸ ਚੀਜ਼ ਦੇ

ਬਣੇ ਹੋਏ ਸਣ ਜੋ ਹਰ ਵੇਲੇ ਨੱਚਦੇ ਰਹਿੰਦੇ ਸਨ ॥

ਅੱਜ ਉਸੇ ਦੇਵ ਮੰਦਰ ਦੇ ਕਮਰੇ ਵਿਚ ਦੋਵੇਂ ਕੁਮਾਰ, ਕਮਲਨੀ ; ਲਾਡਲੀ ਅਤੇ ਇਯਾਰ ਬੈਠੇ ਹੋਏ ਆਪਸ ਵਿਚ ਗੱਲਾਂ ਕਰ ਰਹੇ ਸਨ, "ਰਿਕਤ ਗ੍ਰੰਥ" ਅਰਥਾਤ ਕਿਸੇ ਦੇ ਲਹੂ ਨਾਲ ਲਿਖੀ ਹੋਈ ਪੋਥੀ ਕੌਰ ਇੰਦਰ ਜੀਤ ਸਿੰਘ ਦੇ ਹੱਥ ਵਿਚ ਹੈ ਅਰ ਉਹ ਬੜੇ ਪ੍ਰੇਮ ਨਾਲ ਉਸਦੀ ਜਿਲਦ ਨੂੰ ਦੇਖ ਰਹੇ ਸਨ ( ਅਜੇ ਤੁਕ ਉਹ ਕਿਤਾਬ ਪੜ੍ਹੀ ਨਹੀਂ ਹੈ ) ਕਮਲਨੀ ਪਿਆਰ ਭਰੀ ਨਜਰ ਨਾਲ ਇੰਦਰ ਜੀਤ ਸਿੰਘ ਨੂੰ ਦੇਖ ਰਹੀ ਹੈ ਅਰ ਇਸੇ ਤਰਾਂ ਲਾਡਲੀ ਭੀ ਚੋਰੀ ੨ ਆਨੰਦ ਸਿੰਘ ਵਲ ਤੱਕ ਰਹੀ ਹੈ ।

ਕਮਲਨੀ—(ਇੰਦਰਜੀਤ ਸਿੰਘ ਨੂੰ) ਹੁਣ ਤੁਹਾਨੂੰ ਚਾਹੀਦਾ ਹੈ ਕਿ ਜਿਥੋਂ ਤਾਈਂ ਹੋ ਸਕੇ ਛੇਤੀ ਨਾਲ "ਰਿਕਤ ਗ੍ਰੰਥ" ਪੜ੍ਹ ਲਵੋ ॥

ਇੰਦ੍ਰਜੀਤ ਸਿੰਘ—ਹਾਂ ਮੈਂ ਭੀ ਏਹੋ ਹੀ ਚਾਹੁੰਦਾ ਹਾਂ ਪਰ ਪੈਹਲਾਂ ਉਨਾਂ ਕੰਮਾਂ ਤੋਂ ਵੇਹਲੇ ਹੋ ਜਾਨਾ ਚਾਹੀਦਾ ਹੈ ਜਿਨਾਂ ਵਾਸਤੇ ਚਾਚਾ ਤੇਜ ਸਿੰਘ ਏਤੇ ਯਾਰਾਂ ਨੂੰ ਨਾਲ ਲਿਆਏ ਹਾਂ ॥

ਕਮਲਨੀ—ਮੈਂ ਏਨਾ ਲੋਕਾਂ ਨੂੰ ਕੇਵਲ ਰਸਤਾ ਵਿਖਾਉਣ ਵਾਸਤੇ ਨਾਲ ਲਿਆਈ ਹਾਂ ਸੋ ਉਹ ਕੰਮ ਤਾਂ ਪੂਰਾ ਹੋ ਹੀ ਚੁਕਾ ਹੈ ਹੁਣ ਏਨਾਂ ਲੋਕਾਂ ਨੂੰ ਏਥੋਂ ਚਲੇ ਜਾਨਾ ਅਰ ਹੋਰ ਕੋਈ ਨਵਾਂ ਕੰਮ ਕਰਨਾ ਚਾਹੀਦਾ ਹੈ ਅਰ ਤੁਹਾਨੂੰ ਭੀ ਰਿਕਤ ਗ੍ਰੰਥ ਪੜ੍ਹਨ ਦੇ ਪਿਛੋ ਤਲਿਸਮੀ ਤੋੜਨ ਵਿਚ ਹੱਥ ਲਾਉਣਾ ਚਾਹੀਦਾ ਹੈ ॥

ਇੰਦ੍ਰਜੀਤ—ਰਾਜਾ ਗੋਪਾਲ ਸਿੰਘ ਨੇ ਕਿਹਾ ਸੀ ਕਿ ਕਿਸ਼ੋਰੀ ਤੇ ਕਾਮਨੀ ਨੂੰ ਛੁਡਾਕੇ ਜਦ ਅਸੀਂ ਆ ਜਾਈਏ ਤਦ

ਤਲਿਸਮ ਤੋੜਨ ਵਿਚ ਹੱਥ ਲਾਉਣਾ ਏਸਦੇ ਸਿਵਾ ਰਾਜੇ ਗੁਪਾਲ ਸਿੰਘ ਦੇ ਛੁਟਨ ਦਾ ਹਾਲ ਭੀ ਬਾਰੇ ਤੇਜ ਸਿੰਘ ਤੋਂ ਸੁਣਨਾ ਹੈ।

ਤੇਜ ਸਿੰਘ–ਓਹ ਕਝ ਤਾਂ ਮੈਂ ਤੁਹਾਨੂੰ ਦਸ ਚੁਕਾ ਹਾਂ।

ਆਨੰਦ ਸਿੰਘ–ਜੀ ਹਾਂ ਓਥੋਂ ਤਕ ਤਾਂ ਤੁਸੀਂ ਦਸ ਚੁਕੇ ਹੋ ਜਦ ਕਮਲਨੀ ਵਲ ਤਕਕੇ ) ਏਹ ਚੰਡੋਲ ਦੀ ਸੂਰਤ ਬਨਕੇ ਤੁਹਾਡੇ ਪਾਸ ਆਈ ਸੀ ਪਰ ਏਹ ਪਤਾ ਨਾਂ ਲਗਾ ਕਿ ਇਨ੍ਹਾਂ ਨੇ ਹਰਨਾਮ ਸਿੰਘ ਬਿਹਾਰੀ ਸਿੰਘ ਤੇ ਮਾਯਾ ਰਾਣੀ ਦੇ ਕੰਨ ਵਿਚ ਕੀ ਕਿਹਾ ਜਿਸਦੇ ਸੁਣਨ ਨਾਲ ਓਨ੍ਹਾਂ ਦਾ ਹਾਲ ਬਦਲ ਗਿਆ ਜਿਥੋਂ ਤਕ ਮੈਂ ਸਮਝਦਾ ਹਾਂ ਸ਼ਾਇਦ ਏਨ੍ਹਾਂ ਨੇ ਗੁਪਾਲ ਸਿੰਘ ਦੀ ਹੀ ਕੋਈ ਗਲ ਕਹੀ ਹੋਵੇਗੀ।

ਕਮਲਨੀ–ਜੀ ਹਾਂ ਏਹੋ ਗਲ ਹੈ ਰਾਜਾ ਗੋਪਾਲ ਸਿੰਘ ਨੂੰ ਕੈਦ ਕਰਨ ਵਿਚ ਹਰਨਾਮ ਸਿੰਘ ਤੇ ਬਿਹਾਰੀ ਸਿੰਘ ਨੇ ਭੀ ਮਾਯਾਰਾਣੀ ਨੂੰ ਮਦਤ ਦਿਤੀ ਸੀ ਅਰ ਧਨਪਤ ਤਾਂ ਏਸ ਕੰਮ ਦਾ ਮੁਢ ਹੈ।

ਇੰਦ੍ਰਜੀਤ (ਹਸਕੇ) ਧਨਪਤ ਤਾਂ ਏਸ ਕੰਮ ਦਾ ਮੁਢ ਹੈ!

ਕਮਲਨੀ--ਜੀ ਹਾਂ ਮੈਂ ਬੋਲਨ ਵਿਚ ਨਹੀਂ ਭੁਲੀ ਧਨਪਤ ਅਸਲ ਵਿਚ ਆਦਮੀ ਹੈ ਓਸਦੇ ਸੁਹਪਨ ਨੇ ਮਾਯਾ ਰਾਣੀ ਨੂੰ ਫਸਾ ਲਿਆ ਅਰ ਓਸੇ ਦੀ ਮੁਹਬਤ ਵਿਚ ਮਾਯਾ ਰਾਣੀ ਨੇ ਏਹ ਅਨਰਥ ਕੀਤਾ ਸੀ। ਈਸ਼੍ਵਰ ਨੇ ਧਨਪਤ ਦਾ ਚੇਹਰਾ ਅਜੇਹਾ ਬਨਾਯਾ ਹੈ ਕਿ ਓਹ ਦੇਰ ਚਿਰ ਤਕ ਤੀਵੀਂ ਬਣ ਸਕਦਾ ਹੈ ਜੇਕਰ ਤੁਸੀਂ ਓਸ ਨੂੰ ਵੇਖੋ ਤਾਂ ਜੂਸਕੇ ੧੯ ਵਰਹੇ ਦਾ ਹੋ ਜਾਨਤੇ ਵੀ ਅਜੇ ਤਕ ਓਸਦੀ ਮਸ ਨਹੀਂ ਫੁਟ

ਪਰ ਜਨਾਨੀ ਸੂਰਤ ਹੋਣ ਨਾਲ ਭੀ ਉਸ ਵਿਚ ਬੜੀ ਤਾਕਤ ਹੈ।

ਇੰਦ੍ਰਜੀਤ--( ਹੈਰਾਨੀ ਨਾਲ ) ਏਹ ਤਾਂ ਤੁਸਾਂ ਨਵੀਂ ਗਲ ਸਣਾਈ ! ਹੱਛਾ ਫੇਰ ?

ਲਾਡਲੀ--ਕੀ ਧਨਪਤ ਆਦਮੀ ਹੈ ?

ਕਮਲਨੀ--ਹਾਂ ਏਹ ਹਾਲ ਮਾਯਾ ਰਾਣੀ ਬਿਹਾਰੀ ਸਿੰਘ ਹਰਨਾਮ ਸਿੰਘ ਦੇ ਬਿਨਾ ਹੋਰ ਕਿਸੇ ਨੂੰ ਭ ਮਲੂਮ ਨਹੀਂ ਹੈ। ਕੁਝ ਦਿਨ ਪਿਛੇ ਮੈਨੂੰ ਮਲੂਮ ਹੋਗਿਆ ਸੀ, ਪਰ ਅਜ ਤੋਂ ਪਹਿਲਾ ਏਹ ਹਾਲ ਮੈਂ ਭੀ ਕਿਸੇ ਨੂੰ ਨਹੀਂ ਦਸਿਆ, ਏਸੇ ਤਰਾਂ ਰਾਜਾ ਗੋਪਾਲ ਸਿੰਘ ਦਾ ਹਾਲ ਵੀ ਉਨ੍ਹਾਂ ਚੌਹਾਂ ਤੋਂ ਬਿਨਾਂ ਹੋਰ ਕੋਈ ਨਹੀਂ ਜਾਣਦਾ। ਮੈਨੂੰ ਅਚਾਨਕ ਹੀ ਏਸਦਾ ਪਤਾ ਲਗ ਗਿਆ। ਓਨਾਂ ਲੋਕਾਂ ਨੂੰ ਏਹੋ ਵਿਸਵਾਸ ਹੈ ਕਿ ਰਾਜਾ ਗੋਪਾਲ ਸਿੰਘ ਦਾ ਹਾਲ ਸਿਵਾਏ ਸਾਥੋਂ ਹੋਰ ਕੋਈ ਨਹੀਂ ਜਾਣਦਾ, ਅਰ ਜਦ ਕੋਈ ਪੰਜਵਾਂ ਆਦਮੀ ਏਸ ਭੇਦ ਨੂੰ ਜਾਣ ਲਵੇਗਾ ਤਾਂ ਬੇਸ਼ਕ ਸਾਡੀ ਚੌਹਾਂ ਦੀ ਜਾਨ ਜਾਵੇਗੀ ਅਰ ਏਹੋ ਸਬੱਬ ਉਨ੍ਹਾਂ ਦੇ ਘਬਰਾਉਣ ਦਾ ਸੀ ਜਦ ਮੈਂ ਚੰਡੋਲ ਬਣਕੇ ਉਨ੍ਹਾਂ ਤਿੰਨਾਂ ਦੇ ਕੰਨਾਂ ਵਿਚ ਭੇਦ ਦੀ ਗਲ ਕਹੀ ਸੀ ਨਾਲ ਹੀ ਏਹ ਗਲ ਕੇਹ ਦਿਤੀ ਸੀ ਕਿ ਰਾਜੇ ਗੋਪਾਲ ਸਿੰਘ ਦਾ ਹਾਲ ਹਜ਼ਾਰਾਂ ਆਦਮੀ ਜਾਣ ਗਏ ਹਨ ਅਰ ਬੀਰੇਂਦ੍ਰ ਸਿੰਘ ਦੇ ਲਸ਼ਕਰ ਵਿੱਚ ਏਹ ਗਲ ਮਸ਼ਹੂਰ ਹੋ ਗਈ ਹੈ।

ਆਨੰਦ--ਠੀਕ ਹੈ ਪਰ ਬਿਹਾਰੀ ਸਿੰਘ ਨੇ ਮਾਯਾ ਰਾਣੀ ਨੂੰ ਓਹ ਹਾਲ ਕਿਉਂ ਨਾਂ ਕਿਹਾ ?

ਕਮਲਨੀ--ਇਸਦਾ ਸਬੱਬ ਇਕ ਹੋਰ ਭੀ ਹੈ।

ਇੰਦ੍ਰਜੀਤ--ਓਹ ਕੀ ?

ਕਮਲਨੀ--ਬਿਹਾਰੀ ਸਿੰਘ ਹਰਨਾਮਸਿੰਘਨੇ ਮਾਯਾ ਰਾਣੀ ਦੇ ਦੋ ਆਸ਼ਕਾਂ ਦਾ ਖੂਨ ਭੀ ਕੀਤਾ ਸੀ ਜਿਸਦਾ ਹਾਲ ਮਾਯਾ ਰਾਣੀ ਨੂੰ ਭੀ ਮਲੂਮ ਨਹੀਂ ਹੈ। ਮੈਂ ਓਨਾਂ ਦੋਹਾਂ ਦੇ ਕੰਮਾਂ ਵਿਚ ਉਸਦਾ ਭੀ ਇਸ਼ਾਰਾ ਕੀਤਾ ਸੀ ॥

ਇੰਦ੍ਰਜੀਤ--( ਹਸਕੇ ) ਤੁਹਾਡੀ ਭੈਣ ਬੜੀ ਹੀ ਸ਼ੈਤਾਨ ਹੈ, ਹਛਾ ! ਵੇਖੀਏ ਤੁਸੀ ਕੇਹੀਆਂ ਨਿਕਲਦੀਆਂ ਹੋ ਲਹੂ ਦਾ ਸਾਥ ਕਰਦੀਆਂ ਹੋ ਕਿ ਨਹੀਂ ?

ਕਮਲਨੀ--( ਹਥ ਜੋੜਕੇ ) ਬਸ ਖਿਮਾਂ ਕਰੋ ਏਹ ਕੇਹਨਾ ਸਾਡਾ ਦੋਹਾਂ ਭੈਣਾਂ (ਲਾਡਲੀ ਵਲ ਤੱਕਕੇ) ਵਾਸਤੇ ਠੀਕ ਨਹੀਂ ਹੈ ਅਰ ਏਸਦਾ ਸਬਬ ਭੀ ਹੋਣ ਹੈ।

ਇੰਦ੍ਰਜੀਤ--ਉਹ ਕੀ ?

ਕਮਲਨੀ--ਸਾਡੇ ਪਿਤਾ ਦੇ ਦੋ ਵਿਵਾਹ ਸਨ ਮੈਂ ਅਤੇ ਲਾਡਲੀ ਇਕ ਮਾਂ ਦੇ ਵਿਚੋਂ ਹਾਂ ਤੇ ਇਕ ਮਾਂ ਦੇ ਵਿਚੋਂ ਓਹ ਚੰਦ੍ਰੀ ਮਾਯਾ ਰਾਣੀ ਹੈ ਏਸ ਲਈ ਸਾਡਾ ਦੋਹਾਂ ਦਾ ਲਹੂ ਓਸਦੇ ਨਾਲ ਨਹੀਂ ਰਲ ਸਕਦਾ ॥

ਇੰਦ੍ਰਜੀਤ--(ਹਸਕੇ) ਸ਼ੁਕਰ ਹੈ ! ਹਛਾ ਏਹ ਦਸੋ ਚੰਡੋਲ ਬਣਨ ਦੇ ਪਿਛੋਂ ਫੇਰ ਤੁਸਾਂ ਕੀ ਕੀਤਾ ?

ਕਮਲਨੀ--ਚੰਡੋਲ ਬਣਨ ਦੇ ਪਿਛੋਂ ਨਾਨਕ ਨੂੰ ਬਾਗੋਂ ਬਾਹਰ ਪੁਚਾਯਾ ਅਰ ਤੇਜ ਸਿੰਘ ਨੂੰ ਰਾਜੇ ਗੋਪਾਲ ਸਿੰਘ ਪਾਸ ਲੈ ਜਾਕੇ ਦੋਹਾਂ ਦੀ ਮੁਲਾਕਾਤ ਕਰਾਈ। ਇਸਦੇ ਪਿੱਛੋਂ ਓਥੇ ਰੈਹਨ ਦੀ ਥਾਂ ਅਰ ਰਾਜੇ ਗੋਪਾਲ ਸਿੰਘ ਨੂ ਛੁਡਾਉਣ ਵੱਲ ਤੇ ਓਨ੍ਹਾਂ ਨੂੰ ਨਾਲ ਲੈਕੇ ਬਾਹਰ ਜਾਨ ਦਾ ਰਸਤਾ ਦਸਕੇ ਮੈਂ ਤੇਜ ਸਿੰਘ ਪਾਸੋਂ ਵਿਦਾ ਹੋ ਗਈ, ਅਰ ਤੁਹਾਨੂੰ ਕੈਦੋਂ ਛੁਡਾਉਣ

ਦਾ ਯਤਨ ਕਰਨ ਲਗੀ, ਏਸਦੇ ਪਿਛੋਂ ਜ ਕੁਝ ਹੋਯਾ ਓਹ ਤੁਸੀਂ ਜਾਨ ਹੀ ਚੁਕੇ ਹੋ, ਹਾਂ ਰਾਜਾ ਗੋਪਾਲ ਸਿੰਘ ਨੂ ਛੁਡਾਉਣ ਵੇਲੇ ਜੋ ਕੁਝ ਤੇਜ ਸਿੰਘ ਨੇ ਕੀਤਾ ਓਹ ਤੁਸੀਂ ਓਨਾਂ ਪਾਸੋਂ ਪੁਛੋ।

ਹੁਣ ਪਾਠਕ ਸਮਝ ਹੀ ਗਏ ਹੋਨਗੇ ਕਿ ਗੋਪਾਲ ਸਿੰਘ ਨੂ ਕੈਦੋਂ ਛੁਡਾਉਨ ਵਾਲੇ ਮਹਾਤਮਾਂ ਤੇਜ ਸਿੰਘ ਜੀ ਹੀ ਸਨ, ਅਰ ਜਦ ਰਾਜਾ ਗੋਪਾਲ ਸਿੰਘ ਨੂ ਮਾਰਨ ਵਾਸਤੇ ਮਾਯਾ ਰਾਣੀ ਕੈਦ ਖਾਨੇ ਵਿਚ ਗਈ ਸੀ, ਤਦ ਤੇਜ ਸਿੰਘ ਨੇ ਹੀ ਆਵਾਜ ਦੇਕੇ ਉਸਨੂ ਪ੍ਰੇਸ਼ਾਨ ਕਰ ਦਿਤਾ ਸੀ, ਦੋਹਾਂ ਕੁਮਾਰਾਂ ਦੇ ਪੁਛਨ ਉਤ ਤੇਜ ਸਿੰਘ ਨੇ ਆਪਨਾਂ ਪੂਰਾ ਪੂਰਾ ਹਾਲ ਦਸਿਆ ਜਿਸਨੂ ਸੁਨਕੇ ਦੋਵੇਂ ਕੁਮਾਰ ਬਹੁਤ ਹੀ ਪਰਸੰਨ ਹੋਏ।

## ਦੂਸਰਾ ਕਾਂਡ

ਓਨਾਂ ਏਯਾਰਾਂ ਨੂ ਜੋ ਕੌਰ ਇੰਦਰਜੀਤ ਸਿੰਘ ਤੇ ਆਨੰਦ ਸਿੰਘ ਦੇ ਨਾਲ ਸਨ ਬਾਗਦੇ ਚੌਥੇ ਦਰਜੇ ਵਿਚ ਦੇਵ ਮੰਦਰ ਦੇ ਅੰਦਰ ਆਉਨ ਜਾਣ ਦਾ ਰਸਤਾ ਦਸਕੇ ਕਮਲਨੀ ਨੇ ਵਿਦਾ ਕੀਤਾ ਅਰ ਤੇਜ ਸਿੰਘ ਨੂ ਰੋਹਤਾਸਗੜ ਜਾਣ ਲਈ ਆਖਕੇ ਬਾਕੀ ਦੇ ਏਯਾਰਾਂ ਨੂ ਵਖੋ ਵਖ ਕੰਮ ਸਪੁਰਦ ਕਰਕੇ ਦੂਸਰੇ ਪਾਸੇ ਭੇਜ ਦਿਤਾ।

ਏਸ ਬਾਗ ਦੇ ਚੌਥੇ ਦਰਜੇ ਦੀ ਇਮਾਰਤ ਦਾ ਹਾਲ ਅਸੀਂ ਉਤੇ ਲਿਖ ਆਏ ਹਾਂ ਅਰ ਏਹ ਭੀ ਲਿਖ ਚੁਕੇ ਹਾਂ ਕਿ ਓਥੇ ਅਸਲੀ ਫਲ ਪੱਤੇ ਦਾ ਨਾਂ ਨਿਸ਼ਾਨ ਭੀ ਨਹੀਂ ਸੀ, ਓਥੋਂ ਦਾ ਏਹ ਹਾਲ ਦੇਖਕੇ ਕੌਰ ਇੰਦਰਜੀਤਸਿੰਘ ਨੇ ਕਮਲਨੀ ਨੂ ਪੁਛਿਆ

ਕਮਲਨੀ--ਬਿਹਾਰੀ ਸਿੰਘ ਹਰਨਾਮਸਿੰਘਨੇ ਮਾਯਾ ਰਾਣੀ ਦੇ ਦੋ ਆਸ਼ਕਾਂ ਦਾ ਖੂਨ ਭੀ ਕੀਤਾ ਸੀ ਜਿਸਦਾ ਹਾਲ ਮਾਯਾ ਰਾਣੀ ਨੂੰ ਭੀ ਮਲੂਮ ਨਹੀਂ ਹੈ। ਮੈਂ ਓਨਾਂ ਦੋਹਾਂ ਦੇ ਕੰਨਾਂ ਵਿਚ ਉਸਦਾ ਭੀ ਇਸ਼ਾਰਾ ਕੀਤਾ ਸੀ ॥

ਇੰਦ੍ਰਜੀਤ--( ਹਸਕੇ ) ਤੁਹਾਡੀ ਭੈਣ ਬੜੀ ਹੀ ਸ਼ੈਤਾਨ ਹੈ, ਹੱਛਾ ! ਵੇਖੀਏ ਤੁਸੀ ਕੇਹੀਆਂ ਨਿਕਲਦੀਆਂ ਹੋ ਲਹੂ ਦਾ ਸਾਥ ਕਰਦੀਆਂ ਹੋ ਕਿ ਨਹੀਂ ?

ਕਮਲਨੀ--( ਹਥ ਜੋੜਕੇ ) ਬਸ ਖਿਮਾਂ ਕਰੋ ਏਹ ਕੈਹਨਾ ਸਾਡਾ ਦੋਹਾਂ ਭੈਣਾਂ (ਲਾਡਲੀ ਵਲ ਤੱਕਕੇ) ਵਾਸਤੇ ਠੀਕ ਨਹੀਂ ਹੈ ਅਰ ਏਸਦਾ ਸਬਬ ਭੀ ਹੋਣ ਹੈ।

ਇੰਦ੍ਰਜੀਤ--ਉਹ ਕੀ ?

ਕਮਲਨੀ--ਸਾਡੇ ਪਿਤਾ ਦੇ ਦੋ ਵਿਵਾਹ ਸਨ ਮੈਂ ਅਤੇ ਲਾਡਲੀ ਇਕ ਮਾਂ ਦੇ ਵਿਚੋਂ ਹਾਂ ਤੇ ਇਕ ਮਾਂ ਦੇ ਵਿਚੋਂ ਓਹ ਰੰਡ੍ਰੀ ਮਾਯਾ ਰਾਣੀ ਹੈ ਏਸ ਲਈ ਸਾਡਾ ਦੋਹਾਂ ਦਾ ਲਹੂ ਓਸਦੇ ਨਾਲ ਨਹੀਂ ਰਲ ਸਕਦਾ ॥

ਇੰਦ੍ਰਜੀਤ--(ਹਸਕੇ) ਸ਼ੁਕਰ ਹੈ ! ਹਛਾ ਏਹ ਦਸੋ ਚੰਡੋਲ ਬਣਨ ਦੇ ਪਿਛੋਂ ਫੇਰ ਤੁਸਾਂ ਕੀ ਕੀਤਾ ?

ਕਮਲਨੀ--ਚੰਡੋਲ ਬਣਨ ਦੇ ਪਿਛੋਂ ਨਾਨਕ ਨੂੰ ਬਾਗੋਂ ਬਾਹਰ ਪੁਚਾਯਾ ਅਰ ਤੇਜ ਸਿੰਘ ਨੂੰ ਰਾਜੇ ਗੋਪਾਲ ਸਿੰਘ ਪਾਸ ਲੈ ਜਾਕੇ ਦੋਹਾਂ ਦੀ ਮੁਲਾਕਾਤ ਕਰਾਈ। ਇਸਦੇ ਪਿੱਛੋਂ ਓਥੇ ਰੈਹਨ ਦੀ ਥਾਂ ਅਰ ਰਾਜੇ ਗੋਪਾਲ ਸਿੰਘ ਨੂ ਛੁਡਾਉਣ ਵੱਲ ਤੇ ਓਨ੍ਹਾਂ ਨੂ ਨਾਲ ਲੈਕੇ ਬਾਹਰ ਜਾਨ ਦਾ ਰਸਤਾ ਦਸਕੇ ਮੈਂ ਤੇਜ ਸਿੰਘ ਪਾਸੋਂ ਵਿਦਾ ਹੋ ਗਈ, ਅਰ ਤੁਹਾਨੂੰ ਕੈਦੋਂ ਛੁਡਾਉਣ

ਦਾ ਯਤਨ ਕਰਨ ਲਗੀ, ਏਸਦੇ ਪਿਛੋਂ ਜੋ ਕੁਝ ਹੋਇਆ ਓਹ ਤੁਸੀਂ ਜਾਣ ਹੀ ਚੁਕੇ ਹੋ, ਜਾਂ ਰਾਜਾ ਗੋਪਾਲ ਸਿੰਘ ਨੂੰ ਛੁਡਾਉਣ ਵੇਲੇ ਜੋ ਕੁਝ ਤੇਜ ਸਿੰਘ ਨੇ ਕੀਤਾ ਓਹ ਤੁਸੀਂ ਓਹਨਾਂ ਪਾਸੋਂ ਪੁਛੋ।

ਹੁਣ ਪਾਠਕ ਸਮਝ ਹੀ ਗਏ ਹੋਣਗੇ ਕਿ ਗੋਪਾਲ ਸਿੰਘ ਨੂੰ ਕੈਦੋਂ ਛੁਡਾਉਨ ਵਾਲੇ ਮਹਾਤਮਾਂ ਤੇਜ ਸਿੰਘ ਜੀ ਹੀ ਸਨ, ਅਰ ਜਦ ਰਾਜਾ ਗੋਪਾਲ ਸਿੰਘ ਨੂੰ ਮਾਰਨ ਵਾਸਤੇ ਮਾਯਾ ਰਾਣੀ ਕੈਦ ਖਾਨੇ ਵਿਚ ਗਈ ਸੀ, ਤਦ ਤੇਜ ਸਿੰਘ ਨੇ ਹੀ ਆਵਾਜ਼ ਦੇਕੇ ਉਸਨੂੰ ਪ੍ਰੇਸ਼ਾਨ ਕਰ ਦਿਤਾ ਸੀ, ਦੋਹਾਂ ਕੁਮਾਰਾਂ ਦੇ ਪੁਛਨ ਉਤ ਤੇਜ ਸਿੰਘ ਨੇ ਆਪਨਾਂ ਪੂਰਾ ਪੂਰਾ ਹਾਲ ਦਸਿਆ ਜਿਸਨੂੰ ਸੁਨਕੇ ਦੋਵੇਂ ਕੁਮਾਰ ਬਹੁਤ ਹੀ ਪਰਸੰਨ ਹੋਏ।

## ਦੂਸਰਾ ਕਾਂਡ

ਓਨਾਂ ਐਯਾਰਾਂ ਨੂੰ ਜੋ ਕੌਰ ਇੰਦਰਜੀਤ ਸਿੰਘ ਤੇ ਆਨੰਦ ਸਿੰਘ ਦੇ ਨਾਲ ਸਨ ਬਾਗ ਦੇ ਚੌਥੇ ਦਰਜੇ ਵਿਚ ਦੇਵ ਮੰਦਰ ਦੇ ਅੰਦਰ ਆਉਨ ਜਾਣ ਦਾ ਰਸਤਾ ਦਸਕੇ ਕਮਲਨੀ ਨੇ ਵਿਦਾ ਕੀਤਾ ਅਰ ਤੇਜ ਸਿੰਘ ਨੂੰ ਰੋਹਤਾਸਗੜ ਜਾਣ ਲਈ ਆਖਕੇ ਬਾਕੀ ਦੇ ਐਯਾਰਾਂ ਨੂੰ ਵਖੋ ਵਖ ਕੰਮ ਸਪੁਰਦ ਕਰਕੇ ਦੂਸਰੇ ਪਾਸੇ ਭੇਜ ਦਿਤਾ।

ਏਸ ਬਾਗ ਦੇ ਚੌਥੇ ਦਰਜੇ ਦੀ ਇਮਾਰਤ ਦਾ ਹਾਲ ਅਸੀਂ ਉਤੇ ਲਿਖ ਆਏ ਹਾਂ ਅਰ ਏਹ ਭੀ ਲਿਖ ਚੁਕੇ ਹਾਂ ਕਿ ਓਥੇ ਅਸਲੀ ਫਲ ਪੱਤੇ ਦਾ ਨਾਂ ਨਿਸ਼ਾਨ ਭੀ ਨਹੀਂ ਸੀ, ਓਥੋਂ ਦਾ ਏਹ ਹਾਲ ਵੇਖਕੇ ਕੌਰ ਇੰਦ੍ਰਜੀਤਸਿੰਘ ਨੇ ਕਮਲਨੀ ਨੂੰ ਪੁਛਿਆ

ਕਿ ਰਾਜਾ ਗੁਪਾਲ ਸਿੰਘ ਨੇ ਕਿਹਾ ਸੀ ਕਿ "ਚੌਥੇ ਦਰਜੇ" ਵਿਚ ਫਲ ਬਹੁਤ ਹਨ ਖਾਣ ਪੀਣ ਦਾ ਕੋਈ ਔਖ ਨਾ ਹੋਵੇਗਾ ਪਰ ਏਥੇ ਤਾਂ ਕੁਝ ਨਹੀਂ ਦਿਸਦਾ ਸਾਨੂੰ ਏਥੇ ਕਈ ਦਿਨ ਰੈਹਣਾ ਪਵੇਗਾ, ਏਸਤਰਾਂ ਕਿਸਤਰਾਂ ਨਿਰਬਾਹ ਹੋਊ ? ਇਸਦੇ ਉਤਰ ਵਿਚ ਕਮਲਨੀ ਨੇ ਕਿਹਾ ਕਿ ਆਪਦਾ ਕੈਹਣਾ ਠੀਕ ਹੈ ਪਰ ਰਾਜਾ ਗੋਪਾਲ ਸਿੰਘ ਜੀ ਭੀ ਝੂਠ ਨਹੀਂ ਹਨ ਏਥੇ ਫਲਾਂ ਦੇ ਬ੍ਰਿਛ ਤਾਂ ਨਹੀਂ ਹਨ ਪਰ ( ਹਥ ਦੀ ਸੈਨਤ ਕਰਕੇ ) ਉਸ ਪਾਸੇ ਇਕ ਚਾਰ ਦਿਵਾਰੀ ਹੈ ਉਸਦੇ ਅੰਦਰ ਥੋੜੀ ਜੇਹੀ ਜ਼ਮੀਨ ਹੈ ਉਸਨੂੰ ਨਾ ਕੋਈ ਪਾਣੀ ਦੇਂਦਾ ਹੈ ਨਾ ਸਵਾਰਦਾ ਹੈ ਕਿਉਂਕਿ ਬਾਹਰ ਵਲੋਂ ਇਕ ਨੈਹਰ ਕੰਧ ਦੇ ਹੇਠੋਂ ਦੀ ਉਸਦੇ ਅੰਦਰ ਨੂੰ ਪੁਚਾਈ ਗਈ ਹੈ ਉਸਨੂੰ ਤੁਸੀ ਫਲਾਂ ਦਾ ਬਾਗ ਕੈਹ ਸਕਦੇ ਹੋ, ਉਸੇ ਨੈਹਰ ਦੀ ਤਰਾਵਟ ਨਾਲ ਓਹ ਬਾਗ ਨਹੀਂ ਸੁਕਦਾ, ਕਈ ਰੁਖ ਪੁਰਾਣੇ ਹੋਕੇ ਸੁਕ ਜਾਂਦੇ ਹਨ ਅਰ ਕਈ ਹੋਰ ਆਪੇ ਉਗ ਪੈਂਦੇ ਹਨ ਏਸ ਤਲਿਸਮੀ ਬਾਗ ਦਾ ਰਾਜ ਦਸੀਂ ਪੰਦਰੀਂ ਵਰ੍ਹੀਂ ਉਸਦੀ ਸਫਾਈ ਕਰਾ ਦੇਂਦਾ ਹੈ, ਮੈਂ ਤੁਹਾਨੂੰ ਓਥੇ ਜਾਣ ਦਾ ਰਸਤਾ ਦਸ ਦੇਵਾਂਗੀ।

ਏਧਰ ਰਾਂ ਨੂੰ ਵਿਦਾ ਕਰਨ ਤੋਂ ਪਿਛੋਂ ਕਮਲਨੀ ਤੇ ਲਾਡਲੀ ਭੀ ਕੁਮਾਰਾਂ ਨੂੰ ਏਹ ਕੈਹਕੇ ਕਿ "ਅੱਜ ਸਾਨੂੰ ਬਹੁਤ ਕੰਮ ਹੈ ਓਨਾਂ ਨੂੰ ਪੂਰਾ ਕਰਨਾ ਹੈ ਪਰਸੋਂ ਫੇਰ ਆਵਾਂਗੀਆਂ" ਚਲੀਆਂ ਗਈਆਂ॥

ਤਿੰਨ ਦਿਨ ਸਿਰਫ ਕੌਰ ਇੰਦ੍ਰਜੀਤ ਸਿੰਘ ਤੇ ਅਨੰਦ ਸਿੰਘ ਦੇਵ ਮੰਦਰ ਵਿਚ ਰਹੇ ਜਦ ਲੋੜ ਪੈਂਦੀ ਮੇਵੇ ਵਾਲੇ ਬਾਗ ਵਿਚ ਚਲੇ ਜਾਂਦੇ ਅਰ ਫਿਰ ਮੁੜਕੇ ਫੇਰ ਦੇਵ ਮੰਦਰ ਵਿਚ

ਆ ਜਾਂਦੇ ਏਨੇ ਚਿਰ ਵਿਚ ਦੋਹਾਂ ਕੁਮਾਰਾਂ ਨੇ ਰਿਕਤ ਗ੍ਰੰਥ

ਚੰਗੀਤਰਾਂ ਪੜ੍ਹ ਲਿਆ ਪਰ ਬਹੁਤ ਸਾਰੀਆਂ ਗਲਾਂ ਸਮਝ
ਵਿਚ ਨਾਂ ਆਈਆਂ, ਕਿਉਂਕਿ ਓਹਦੇ ਵਿਚ ਕਈ ਪਦ ਇਸ਼ਾਰੇ
ਦੇ ਲਿਖੇ ਹੋਏ ਸਨ, ਪਰ ਤਾਂ ਭੀ ਤਲਿਸਮ ਦੇ ਕਈਆਂ ਭੇਦਾਂ
ਤੇ ਰਸਤਿਆਂ ਦਾ ਹਾਲ ਉਨ੍ਹਾਂ ਨੂੰ ਮਲੂਮ ਹੋਗਿਆ ਅਰ ਏਹ
ਸੋਚਿਆ ਕਿ ਕਮਲਨੀ ਜਦ ਆਵੇਗੀ ਤਾਂ ਓਸ ਤੋਂ ਏਨਾਂ ਪਦਾਂ ਦੇ
ਅਰਥ ਪੁਛਾਂਗੇ ਜਿਨਾਂ ਦੇ ਜਾਣੇ ਸਮਝੇ ਬਿਨਾਂ ਕੰਮ ਨਹੀਂ ਚਲ ਸਕਦਾ।

ਭਾਵੇਂ ਕੌਰ ਇੰਦ੍ਰਜੀਤ ਸਿੰਘ ਕਿਸ਼ੋਰੀ ਦੇ ਵਾਸਤੇ ਅਰ
ਆਨੰਦ ਸਿੰਘ ਕਾਮਨੀ ਲਈ ਬੇਚੈਨ ਹੋ ਰਹੇ ਸਨ ਪਰ
ਕਮਲਨੀ ਤੇ ਲਾਡਲੀ ਦੀ ਭੋਲੀ ਭੋਲੀ ਸੂਰਤ ਦੇ ਨਾਲ ਹੀ
ਨਾਲ ਉਨ੍ਹਾਂ ਦੇ ਹਸਾਨਾਂ ਨੇ ਦੋਹਾਂ ਦੇ ਦਿਲਾਂ ਨੂੰ ਕਾਬੂ ਵਿਚ
ਕਰ ਲਿਆ ਪਰੰਤੂ ਕਿਸ਼ੋਰੀ ਤੇ ਕਾਮਨੀ ਦੀ ਮੁਹੱਬਤ ਦੇ ਡਰ
ਨਾਲ ਦੋਵੇਂ ਕੁਮਾਰ ਆਪਣੇ ਦਿਲਾਂ ਨੂੰ ਬੜੀ ਕੋਸ਼ਸ਼ ਨਾਲ
ਦਬਾਈ ਜਾਂਦੇ ਸਨ।

ਦੋਹਾਂ ਕੁਮਾਰਾਂ ਨੂੰ ਦੇਵ ਮੰਦਰ ਵਿਚ ਟਿਕਿਆਂ ਅਜ
ਤੀਸਰਾ ਦਿਨ ਹੈ ਭਾਵੇਂ ਬਿਸਤਰਾ ਆਦਿਕ ਕੋਈ ਸਾਮਾਨ ਨਹੀਂ
ਹੈ ਪਰ ਫੇਰ ਭੀ ਦੋਹਾਂ ਨੂੰ ਕਿਸੇ ਤਰਾਂ ਦੀ ਤਕਲੀਫ ਮਾਲੂਮ
ਨਹੀਂ ਹੁੰਦੀ “ਰਾਤ ਅਧੀ ਤੋਂ ਵਧੀਕ ਲੰਘ ਚੁਕੀ ਹੈ ਤਲਿਸਮੀ
ਬਾਗ ਦੇ ਦੂਜੇ ਦਰਜੇ ਵਿਚੋਂ ਹੁੰਦੀ ਹੋਈ ਅਰ ਸੁਗੰਧੀ ਭਰੇ
ਫੁਲਾਂ ਨਾਲ ਭਿੰਨੀ ਹੋਈ ਹਵਾ ਨੇ ਨਰਮ ਨਰਮ ਥਾਪੀਆਂ
ਲਾਕੇ ਦੋਹਾਂ ਨੌ ਜਵਾਨਾਂ ਸੁੰਦਰ ਤੇ ਨਾਜ਼ਕ ਕੁਮਾਰਾਂ ਨੂੰ ਸਵਾ
ਦਿਤਾ ਹੈ ਪਤਾ ਨਹੀ ਜੋ ਦਿਨ ਰਾਤ ਓਹਨਾਂ ਦਾ ਧਿਆਨ
ਰੈਹਨ ਦੇ ਕਾਰਨ ਦੋਵੇਂ ਕੁਮਾਰ ਸੁਪਨੇ ਵਿਚ ਭੀ ਆਪਣੇ

ਮਸ਼ੂਕਾਂ ਨਾ ਲਾਡ ਪਿਆਰ ਕਰਦੇ ਹਨ, ਅਰ ਇਸ ਗਲ ਦਾ ਗੁਮਾਨ ਭੀ ਨਾਂ ਹੋਵੇ ਕ ਪਲਕ ਝਮਕਦਿਆਂ ਹੀ ਰੰਗ ਬਦਲ ਜਾਵੇਗਾ, ਅਰ ਨਰਮ ਕਲਾਈਆਂ ਦਾ ਅਨੰਦ ਲੈਨ ਵਾਲਾ ਹਥ ਸਿਰ ਤਕ ਪਹੁੰਚਨ ਦਾ ਉਦਮ ਕਰੇਗਾ।

ਅਚਾਨਕ ਘੜ ਘੜਾਹਟ ਦੀ ਆਵਾਜ਼ ਨੇ ਦੋਹਾਂ ਨੂੰ ਜਗਾ ਦਿਤਾ ਏਹ ਤ੍ਰਬਕ ਕੇ ਉਠ ਖਲੋਤੇ ਅਰ ਹੈਰਾਨਾ ਨਾਲ ਚੌਹਾਂ ਪਾਸੀਂ ਵੇਖਨ ਤੇ ਸੋਚਨ ਲਗੇ ਕਿ ਏਹ ਆਵਾਜ਼ ਕਿਥੋਂ ਆਉਂਦੀ ਹੈ! ਬਹੁਤ ਸੋਚਨ ਨਾਲ ਭੀ ਏਹ ਪਤਾ ਨਾਂ ਲਗਾ ਕਿ ਏਹ ਆਵਾਜ਼ ਕਾਹਦੀ ਹੈ, ਹਾਂ ਏਹ ਮਾਲੂਮ ਹੋਗਿਆ ਕਿ ਦੇਵ ਮੰਦਰ ਦੇ ਪੂਰਬ ਵਾਲ ਮਕਾਨ ਦੇ ਅੰਦਰੋਂ ਆ ਰਹੀ ਹੈ, ਦੋਹਾਂ ਕੁਮਾਰਾਂ ਨੇ ਦੇਵ ਮੰਦਰੋਂ ਹੇਠਾਂ ਉਤ੍ਰਕੇ ਓਸ ਮਕਾਨ ਦੇ ਪਾਸ ਜਾਨਾਂ ਠੀਕ ਨਾ ਸਮਝਿਆ ਇਸ ਲਈ ਦੇਵ ਮੰਦਰ ਦੀ ਛਤ ਉਤੇ ਚੜ੍ਹ ਗਏ ਅਰ ਬੜੇ ਧਿਆਨ ਨਾਲ ਓਸ ਪਾਸੇ ਵੇਖਨ ਲਗ ਪਏ।

ਅਧੇ ਘੰਟੇ ਤਕ ਓਹ ਅਵਾਜ਼ ਬ੍ਰਾਬਰ ਇਕੋ ਜੇਹੀ ਆਉਂਦੀ ਰਹੀ ਇਸਦੇ ਪਿਛੋਂ ਹੌਲੀ ਹੌਲੀ ਘਟ ਹੋਕੇ ਬੰਦ ਹੋਗਈ, ਅਰ ਬੂਹਾ ਖੋਲ੍ਹਕੇ ਅੰਦਰੋਂ ਆਉਂਦਾ ਹੋਯਾ ਇਕ ਆਦਮੀ ਦਿਸਿਆ, ਓਹ ਆਦਮੀ ਹੌਲੀ ੨ ਦੇਵ ਮੰਦਰ ਦੇ ਪਾਸ ਆਯਾ ਤੇ ਥੋੜਾ ਜੇਹਾ ਚਿਰ ਖਲੋਕੇ ਓਸ ਖੂਹ ਵਲ ਚਲਾ ਗਿਆ ਜੋ ਪੂਰਬ ਵਾਲੇ ਮਕਾਨ ਦੇ ਪਾਸ ਹੀ ਸੀ, ਖੂਹ ਦੇ ਪਾਸ ਪਹੁੰਚਕੇ ਥੋੜਾ ਚਿਰ ਓਥੇ ਭੀ ਖੜੋਤਾ ਰਿਹਾ ਫੇਰ ਅਗਾਹਾਂ ਵਧਿਆ ਏਥੋਂ ਤਕ ਕਿ ਭੌਂਦਾ ਫਿਰਦਾ ਛੋਟੇ ੨ ਮਕਾਨਾਂ ਦੇ ਓਹਲੇ ਹੁੰਦਾ ੨

ਅਖੋਂ ਓਹਲੇ ਹੋਗਿਆ, ਫੇਰ ਥੋੜੇ ਹੀ ਚਿਰ ਪਿਛੋਂ ਓਸ ਪਾਸਿਓਂ

ਇਕ ਨਵ ਯੋਵਨਾ (ਜਵਾਨ ਔਰਤ) ਦੇ ਰੋਣ ਦੀ ਆਵਾਜ਼ ਆਏ।

ਇੰਦ੍ਰਜੀਤ--ਜਸ ਤਰਾਂ ਓਹ ਆਦਮੀ ਏਸ ਚੌਥੇ ਦਰਜੇ ਵਿਚ ਅਯਾ ਹੈ ਬੇਸ਼ਕ ਹੈਰਾਨੀ ਦੀ ਗਲ ਹੈ।

ਅਨੰਦ--ਏਹ ਤਾਂ ਹੋਯਾ ਰੋਣ ਦੀ ਅਵਾਜ਼ ਨੇ ਹੋਰ ਭੀ ਹੈਰਾਨੀ ਵਿਚ ਪਾ ਦਿਤਾ ਹੈ, ਮੈਨੂ ਆਗਿਆ ਦੇਵੋ ਤਾਂ ਮੈਂ ਜਾਕੇ ਵੇਖਾਂ ਕਿ ਕੀ ਗਲ ਹੈ।

ਇੰਦ੍ਰਜੀਤ--ਜਾਨ ਵਿਚ ਕੋਈ ਹਰਜ ਤਾਂ ਨਹੀਂ ਪਰ............ਹਛਾ ਤੁਸੀ ਏਥੇ ਹੀ ਠਹਿਰੋ ਮੈਂ ਜਾਂਦਾ ਹਾਂ।

ਅਨੰਦ--ਜੇ ਅਜੇਹੀ ਗਲ ਹੈ ਤਾਂ ਚਲੋ ਦੋਵੇਂ ਚਲਦੇ ਹਾਂ।

ਇੰਦ੍ਰਜੀਤ--ਨਹੀਂ ਇਕ ਆਦਮੀ ਦਾ ਏਥੇ ਰੈਹਣਾ ਜ਼ਰੂਰ ਜ਼ਰੂਰੀ ਹੈ ਹਛਾ ਤੁਸੀ ਹੀ ਜਾਓ ਕੋਈ ਹਰਜ਼ ਨਹੀਂ ਪਰ ਤਲਵਾਰ ਲਈ ਜਾਓ।

ਦੋਵੇਂ ਭਰਾ ਛਤ ਤੋਂ ਹੇਠਾਂ ਉਤਰ ਆਏ, ਆਨੰਦ ਸਿੰਘ ਨੇ ਕਿਲੀ ਨਾਲ ਟੰਗੀ ਹੋਈ ਆਪਣੀ ਤਲਵਾਰ ਲਾਹ ਲਈ ਅਤੇ ਕਮਰੇ ਦੇ ਵਿਚਕਾਰ ਵਾਲੇ ਥੰਮ ਦੇ ਪਾਸ ਆਏ ਅਸੀ ਉਪਰ ਲਿਖ ਆਏ ਹਾਂ ਕਿ ਓਸ ਥੰਮ ਦੇ ਉਪਰ ਭਾਂਤ ਭਾਂਤ ਦੀਆਂ ਮੂਰਤਾਂ ਬਣੀਆਂ ਹੋਈਆਂ ਸਨ। ਅਨੰਦ ਸਿੰਘ ਨੇ ਇਕ ਮੂਰਤ ਉਤੇ ਹਥ ਰਖਕ ਦਬਾਯਾ ਝਟ ਇਕ ਛੋਟੀ ਜਹੀ ਖਿੜਕੀ ਅੰਦਰ ਜਾਨ ਲਈ ਦਿਖਾਈ ਦਿਤੀ ਕੌਰ ਓਸ ਖਿੜਕੀ ਦੇ ਰਾਹ ਥੰਮ ਦੇ ਅੰਦਰ ਚਲੇ ਗਏ ਅਰ ਥੜੇ ਚਿਰ ਵਿਚ ਨਕਲੀ ਬਾਗ ਦੇ ਪਾਸ ਜਾ ਦਿਖਾਈ ਦੇਣ ਲਗ ਪਏ। ਥੰਮ ਦੇ ਅੰਦਰ ਕੋਹ

ਰਸਤਾ ਸੀ ਅਰ ਨਕਲੀ ਬਾਗ ਦੇ ਪਾਸ ਕਿਸ ਤਰਾਂ ਪਹੁੰਚੇ ਇਸ ਦਾ ਹਾਲ ਫੇਰ ਕਿਸੇ ਦੇ ਆਉਨ ਜਾਨ ਵੇਲੇ ਅਗੇ ਚਲਕੇ ਦਸ ਦੇਵਾਂਗੇ ਏਥੇ ਥੋੜਾ ਹੀ ਲਿਖਕੇ ਮਤਲਬ ਪੂਰਾ ਕਰਦੇ ਹਾਂ।

ਆਨੰਦ ਸਿੰਘ ਉਸ ਪਾਸੇ ਗਏ ਜਿਧਰ ਓਹ ਆਦਮੀ ਗਿਆ ਸੀ ਜਾਂ ਜਿਧਰੋਂ ਕਿਸੇ ਦੇ ਰੋਣ ਦੀ ਆਵਾਜ਼ ਆਈ ਸੀ। ਢੂੰਢਦੇ ਫਿਰਦ ਇਕ ਛੋਟੇ ਜਹੇ ਮਕਾਨ ਦੇ ਅਗੇ ਪਹੁੰਚੇ ਜਿਸ ਦਾ ਬੂਹਾ ਖੁਲਾ ਸੀ ਉਥੇ ਤੀਵੀਂ ਤਾਂ ਕੋਈ ਨਾ ਦਿਸੀ ਪਰ ਉਸ ਆਦਮੀ ਨੂ ਬੂਹੇ ਅਗੇ ਖਲੋਤੇ ਦੇਖਿਆ, ਅਨੰਦ ਸਿੰਘ ਨੂ ਦੇਖ ਦਿਆਂ ਹੀ ਓਹ ਆਦਮੀ ਝਟ ਮਕਾਨ ਦੇ ਅੰਦਰ ਚਲਾ ਗਿਆ, ਅਰ ਕੌਰ ਭੀ ਛੇਤੀ ਨਾਲ ਉਸਦਾ ਪਿਛਾ ਕਰਦੇ ਹੋਏ ਬੇ ਧੜਕ ਉਸ ਮਕਾਨ ਦੇ ਅੰਦਰ ਚਲੇ ਗਏ, ਏਹ ਮਕਾਨ ਦੋ ਮੰਜ਼ਲਾ ਸੀ ਅਰ ਉਸਦੇ ਅੰਦਰ ਛੋਟੀਆਂ ਛੋਟੀਆਂ ਕਈ ਕੋਠੜੀਆਂ ਸਨ ਤੇ ਹਰ ਇਕ ਕੋਠੜੀ ਦੇ ਦੋ ਦੋ ਬੂਹੇ ਸਨ ਜਿਸ ਨਾਲ ਆਦਮੀ ਇਕ ਕੋਠੜੀ ਦੇ ਅੰਦਰ ਜਾਕੇ ਕੁਲ ਕੋਠੀਆਂ ਦੀ ਸੈਲ ਕਰ ਸਕਦਾ ਹੈ।

ਭਾਵੇਂ ਕੁਮਾਰ ਨੇ ਤੇਜ਼ੀ ਨਾਲ ਉਸ ਦਾ ਪਿਛਾ ਕੀਤਾ ਪਰ ਪਤਾ ਨਹੀਂ ਜੋ ਓਹ ਕੇਹੜੀ ਕੋਠੜੀ ਵਿਚ ਚਕਰ ਮਾਰਕੇ ਗੁੰਮ ਹੋਗਿਆ, ਰਾਤ ਦਾ ਵੇਲਾ ਸੀ ਮਕਾਨ ਅਰ ਕੋਠੜੀਆਂ ਦੇ ਅੰਦਰ ਬਿਲਕੁਲ ਹਨੇਰਾ ਸੀ ਅਜੇਹੀ ਅਵਸਥਾ ਵਿਚ ਕੋਠੜੀ ਆਂ ਦੇ ਅੰਦਰ ਫਿਰ ਕੇ ਉਸ ਆਦਮੀ ਦਾ ਪਤਾ ਲਾਉਨਾ ਬਹੁਤ ਹੀ ਮੁਸ਼ਕਿਲ ਸੀ, ਦੂਸਰੇ ਇਹ ਭੀ ਸ਼ਕ ਸੀ ਕਿ ਕਿਤੇ ਓਹ ਸਾਡਾ ਦੁਸ਼ਮਨ ਹੀ ਨਾ ਹੋਵੇ ਲਾਚਾਰ ਹੋਕੇ ਪਿਛਹਾਂ ਮੁੜੇ ਪਰ ਮਕਾਨੋਂ ਬਾਹਰ ਨਾ ਹੋ ਸਕੇ ਕਿਉਂਕਿ ਓਹ ਬੂਹਾ ਬੰਦ ਸੀ। ਜਿਸ

ਪਾਸਿਓਂ ਕੁਮਾਰ ਅੰਦਰ ਗਏ ਸੀ ਕੁਮਾਰ ਨੇ ਬੂਹਾ ਤੋੜਨ ਦਾ

ਭੀ ਉਦਮ ਕੀਤਾ ਪਰ ਓਸ ਦੀ ਮਜ਼ਬੂਤੀ ਅਗੇ ਕੋਈ ਪੇਸ਼ ਨਾ ਗਈ ਛੇਕੜ ਦੁਖੀ ਹੋਕੇ ਫਰ ਅੰਦਰ ਨੂੰ ਮੁੜ ਗਏ ਅਰ ਇਕ ਕੋਠੜੀ ਦੇ ਬੂਹੇ ਉਤੇ ਖਲੋ ਗਏ, ਥੋੜੇ ਚਿਰ ਪਿਛੋਂ ਉਪਰਲੀ ਛਤ ਵਿਚੋਂ ਫੇਰ ਕਿਸੇ ਦੇ ਰੋਣ ਦੀ ਆਵਾਜ਼ ਆਈ, ਧਿਆਨ ਕਰਨ ਨਾਲ ਕੁਮਾਰ ਨੂੰ ਮਲੂਮ ਹੋ ਗਿਆ ਕਿ ਇਹ ਆਵਾਜ਼ ਬੇਸ਼ਕ ਓਸ ਔਰਤ ਦੀ ਹੈ ਕਿ ਜਿਸ ਦੀ ਆਵਾਜ ਸੁਨਕੇ ਅਸੀਂ ਏਥੇ ਆਏ ਹਾਂ, ਓਸ ਅਵਾਜ ਦੀ ਸੇਧ ਉਤੇ ਕੁਮਾਰ ਨੇ ਉਪਰਲੀ ਛਤ ਉਤੇ ਜਾਨਾ ਚਾਹਿਆ ਪਰ ਪੌੜੀ ਦਾ ਕੋਈ ਪਤਾ ਨਾ ਲਗਾ।

ਇਸ ਵੇਲੇ ਕੁਮਾਰ ਦਾ ਦਿਲ ਕੇਹਾ ਬੇਚੈਨ ਹੋਵੇਗਾ ਏਹ ਓਹੋ ਹੀ ਜਾਣਦੇ ਹੋਣਗੇ। ਸਾਡੇ ਪਾਠਕਾਂ ਵਿਚੋਂ ਭੀ ਦਲੇਰ ਤੇ ਬਹਾਦਰ ਹੋਣਗੇ ਓਹ ਭੀ ਓਨਾਂ ਦੇ ਦਿਲ ਦਾ ਕੁਝ ਹਾਲ ਸਮਝ ਸਕਦੇ ਹਨ ਵਿਚਾਰੇ ਅਨੰਦ ਸਿੰਘ ਜੀ ਬਥੇਰੇ ਯਤਨ ਕਰਕੇ ਰੈਹ ਗਏ ਪਰ ਬਣਿਆ ਕੁਝ ਭੀ ਨਾ। ਨਾਂ ਤਾ ਓਹ ਓਸ ਆਦਮੀ ਦਾ ਹੀ ਪਤਾ ਲਾ ਸਕੇ ਜਿਸਦੇ ਪਿਛੇ ੨ ਮਕਾਨ ਦੇ ਅੰਦਰ ਵੜੇ ਸਨ ਤੇ ਨਾ ਓਸ ਔਰਤ ਦਾ ਹੀ ਪਤਾ ਲਾ ਸਕੇ ਜਿਸ ਦੇ ਰੋਣ ਦੀ ਆਵਾਜ ਨਾਲ ਦਿਲ ਬੇਚੈਨ ਹੋ ਰਿਹਾ ਸੀ ਅਰ ਨਾ ਏਸ ਮਕਾਨੋਂ ਬਾਹਰ ਜਾਕੇ ਆਪਣੇ ਭਰਾ ਨੂੰ ਏਸ ਗਲ ਦਾ ਪਤਾ ਦੇ ਸਕਦੇ ਹਨ ਬਲਕਿ ਏਹ ਕੈਹ ਸਕਦੇ ਹਾਂ ਕਿ ਚੁਪ ਚਾਪ ਖੜੇ ਰਹਿਨ ਯਾਂ ਬੈਠ ਜਾਨ ਦੇ ਸਿਵਾ ਹੋਰ ਕੁਝ ਨਹੀਂ ਕਰ ਸਕਦੇ।

ਜਿੰਨੀ ਰਾਤ ਸੀ ਖੜੇ ਖੜੇ ਬਤੀਤ ਹੋਈ, ਦਿਨ ਦੇ ਚਾਨਣ

ਨ ਜਿਧਰੋਂ ਤਕਦਾ ਵੇਖਿਆ ਓਧਰੋਂ ਹੀ ਮਕਾਨਦੇ ਅੰਦਰ ਧਸਕੇ ਚਾਨਣਾ ਕਰ ਦਿਤਾ, ਜਿਤ ਕਰਕੇ ਕੌਰ ਆਨੰਦ ਸਿੰਘਨੂੰ ਓਥੋਂ ਦੀ ਹਰ ਇਕ ਚੀਜ ਸਾਫ ਦਿਸਨ ਲਗ ਪਈ, ਅਚਾਨਕ ਪਿਛਲੇ ਪਾਸਿਓਂ ਬੂਹਾ ਖੁਲਨ ਦੀ ਆਵਾਜ ਕੁਮਾਰ ਦੇ ਕੰਨਾਂ ਵਿਚ ਪਈ ਕੁਮਾਰ ਨੇ ਪਿਛਾਹਾਂ ਵਲ ਦੇਖਿਆ ਤਾਂ ਇਕ ਕੋਠੜੀ ਦਾ ਬੂਹਾ ਜੋ ਏਸਤੋਂ ਪਹਿਲਾਂ ਬੰਦ ਸੀ ਖੁਲਾ ਹੋਯਾ ਵੇਖਿਆ। ਇਹ ਨਿਧੜਕ ਹੋਕੇ ਉਸ ਦੇ ਅੰਦਰ ਵੜ ਗਏ। ਅਰ ਓਥੇ ਉਪਰ ਨੂ ਜਾਣ ਵਾਲੀਆਂ ਸੋਹਣੀਆਂ ਤੇ ਛੋਟੀਆਂ ੨ ਪੌੜੀਆਂ ਦੇਖੀਆਂ, ਧੜਾ ਧੜ ਦੂਸਰੀ ਛਤ ਉਤੇ ਚੜ੍ਹ ਗਏ ਅਰ ਬੜੇ ਧਿਆਨ ਨਾਲ ਚੌਹੀਂ ਪਾਸੀਂ ਵੇਖਨ ਲਗ ਪਏ। ਏਹ ਮੰਜਲ ਵਿਚ ਸਾਰੀ ਕੋਠੜੀਆਂ ਇਕੋ ਹੀ ਰੰਗ ਦੀਆਂ ਵੇਖੀਆਂ। ਹਰ ਇਕ ਕੋਠੜੀ ਵਿਚ ਦੋ ਬੂਹੇ ਸਨ ਇਕ ਅੰਦਰ ਜਾਨ ਨੂ ਤੇ ਦੂਸਰਾ ਅੰਦ੍ਰੋਂ ਅੰਦਰ ਦੂਸਰੀ ਕੋਠੜੀ ਵਿਚ ਜਾਨ ਲਈ। ਏਸ ਤਰਾਂ ਇਕ ਕੋਠੜੀ ਵਿਚ ਦਿਤਿਆਂ ਕੁਲ ਕੋਠੜੀਆਂ ਵਿਚ ਆਦਮੀ ਜਾ ਸਕਦਾ ਸੀ, ਹੌਲੀ ੨ ਚੰਗੀ ਤਰਾਂ ਚਾਨਣਾ ਹੋ ਗਿਆ ਅਰ ਓਥੋਂ ਦੀ ਹਰ ਇਕ ਚੀਜ਼ ਦੇ ਚੰਗੀਤਰਾਂ ਦੇਖਨ ਦਾ ਅਵਸਰ ਕੁਮਾਰਨੂੰ ਮਿਲਿਆ ਕੁਮਾਰ ਇਕ ਕੋਠੜੀ ਦੇ ਅੰਦਰ ਵੜੇ ਤੇ ਦੇਖਿਆ ਕਿ ਓਥੇ ਸਿਵਾਏ ਇਕ ਚਬੂਤਰੇ (ਚਬੂਤਰਾ ਥੜ੍ਹੇ ਨੂ ਕਹਿੰਦੇ ਹਨ) ਦੇ ਹੋਰ ਕੋਈ ਚੀਜ ਓਥ ਨਹੀਂ ਹੈ। ਇਹ ਚਬੂਤਰਾ ਕਾਲੇ ਪਥਰ ਦਾ ਬਣਿਆ ਹੋਯਾ ਸੀ ਅਰ ਉਸਦੇ ਉਤੇ ਇਕ ਕਮਾਨ ਅਤੇ ਪੰਜ ਤੀਰ ਰਖੇ ਹੋਏ ਸਨ। ਕੁਮਾਰ ਨੇ ਉਸ ਕਮਾਨ ਤੇ ਤੀਰਾਂ ਨੂ ਹਥ ਲਾਇਆ ਤਾਂ ਦੇਖਿਆ ਕਿ ਓਹ ਭੀ ਪਥਰ ਦੇ ਹੀ ਬਣੇ ਹੋਏ ਹਨ ਕਿਸੇ ਕੰਮ ਆਉਣ ਯੋਗ ਨਹੀਂ ਹਨ। ਦੂਸਰੀ ਕੋਠੜੀ

ਵਿਚ ਗਏ ਤਾਂ ਓਥੇ ਇਕ ਲੋਥ ਪਈ ਹੋਈ ਦੇਖੀ ਜਿਸ ਦਾ,

ਸਰ ਵੱਢਿਆ ਹੋਇਆ ਸੀ ਤੇ ਸਿਰ ਪਾਸ ਹੀ ਪਿਆ ਹੋਇਆ ਸੀ ਓਹ ਲੋਥ ਭੀ ਪਥਰ ਦੀ ਹੀ ਸੀ। ਓਸ ਨੂੰ ਚੰਗੀ ਤਰਾਂ ਦੇਖ ਭਾਲ ਕੇ ਤੀਸਰੀ ਕੋਠੜੀ ਵਿੱਚ ਪਹੁੰਚੇ, ਓਥ ਚੌਹੀਂ ਪਾਸੀਂ ਕੰਧਾਂ ਵਿੱਚ ਕਿਲੀਆਂ ਠੁਕੀਆਂ ਹੋਈਆਂ ਸਨ ਤੇ ਹਰਇਕ ਕਿੱਲੀ ਨਾਲ ਤਲਵਾਰ ਲੱਟਕ ਰਹੀ ਸੀ, ਏਹ ਤਲਵਾਰਾਂ ਨਕਲੀ ਨਹੀ ਸਨ ਸਗੋਂ ਅਸਲੀ ਲੋਹੇ ਦੀਆਂ ਸਨ ਪਰ ਹਰ ਇਕ ਨੂੰ ਜੰਗਾਲ ਲੱਗਾ ਹੋਇਆ ਸੀ। ਜਦ ਚੌਥੀ ਕੋਠੜੀ ਵਿੱਚ ਪਹੁੰਚੇ ਤਾਂ ਓਥੇ ਚਾਂਦੀ ਦੇ ਸਿੰਘਾਸਨ ਉਤੇ ਬੈਠੀ ਹੋਈ ਇਕ ਸੂਰਤ ਦੇਖੀ, ਏਹ ਸੂਰਤ ਕਿਸ ਪ੍ਰਕਾਰ ਦੀ ਧਾਤੂ ਦੀ ਬਣੀ ਹੋਈ ਸੀ, ਜੋ ਬਹੁਤ ਸੋਹਣੀ ਤੇ ਠੀਕ ਬਣੀ ਹੋਈ ਸੀ ਵੇਖਦਿਆਂ ਸਾਰ ਹੀ ਕੁਮਾਰ ਨੇ ਪਛਾਣ ਲਿਆ ਕਿ ਏਹ ਸੂਰਤ ਮਾਯਾ ਰਾਣੀ ਦੀ ਛੋਟੀ ਭੈਣ ਲਾਡਲੀ ਦੀ ਹੈ। ਏਕਾਂਤਥਾਂ ਵਿੱਚ ਆਪਣੇ ਮਾਸ਼ੂਕ ਨੂੰ ਦੇਖਣ ਦਾ ਚੰਗਾ ਮੌਕਾ ਏਨਾਂ ਨੂੰ ਮਿਲਗਿਆ ਭਾਵੇਂ ਏਹ ਮਾਸ਼ੂਕ ਅਸਲੀ ਨਹੀਂ ਸੀ ਕੇਵਲ ਇਕ ਮੂਰਤ ਹੀ ਸੀ, ਤਦ ਭੀ ਇਸ ਸਬੱਬ ਕਰਕੇ ਕਿ ਓਥੇ ਹੋਰ ਕੋਈ ਅਜੇਹਾ ਆਦਮੀ ਨਹੀਂ ਸੀ ਜਿਸਦਾ ਏਨਾਂ ਨੂੰ ਲਿਹਾਜ਼ ਹੁੰਦਾ ਏਨਾਂ ਨੂੰ ਨਿਰਾਲੇ ਢੰਗ ਦੀ ਖੁਸ਼ੀ ਹੋਈ ਅਰ ਦੇਰ ਚਿਰ ਤਕ ਉਸਦੇ ਹਰੇਕ ਅੰਗ ਦੇ ਸੁਹਪਣ ਨੂੰ ਵੇਖਦੇ ਰਹੇ ਏਨੇ ਚਿਰ ਨੂੰ ਨਾਲ ਦੀ ਕੋਠੜੀ ਵਿਚੋਂ ਇਕ ਧਮਾਕੇ ਦੀ ਅਵਾਜ਼ ਆਈ ਕੁਮਾਰ ਤ੍ਰਬਕ ਉਠੇ ਅਰ ਏਹ ਸੋਚਦੇ ਹੋਏ ਓਸ ਕੋਠੜੀ ਵਲ ਵਧੇ ਕਿ ਸ਼ਾਇਦ ਓਹ ਆਦਮੀ ਏਥੇ ਹੋਵੇ ਜਿਸਦੇ ਪਿਛੇ ਚ ਅਸੀ ਏਥੇ ਆਏ ਹਾਂ ਪਰ ਕੋਠੜੀ ਵਿਚ ਕਿਸੇ ਦਾ

ਪ੍ਰਛਾਵਾਂ ਭੀ ਨਹੀਂ ਸੀ।

ਉਸ ਕੋਠੜੀ ਵਿਚ ਚਾਂਦੀ ਦਾ ਇਕ ਸੰਦੂਕ ਸੀ ਜਿਸਦੇ ਵਿਚਕਾਰ ਹਥ ਪਾਉਨ ਯੋਗ ਇਕ ਛੇਕ ਭੀ ਬਣਿਆ ਹੋਯਾ ਸੀ ਅਰ ਛੇਕਦੇ ਉਪਰ ਸੁਨੈਹਰੀ ਅਖਰਾਂ ਵਿਚ ਏਹ ਲਿਖਿਆ ਹੋਯਾ ਸੀ "ਇਸ ਛੇਕ ਵਿਚ ਹਥ ਪਾਕੇ ਕਢੋ ਅਰ ਦੇਖੋ ਕੈਸੀ ਅਨੋਖੀ ਵਸਤੂ ਹੈ।"

ਕੌਰ ਆਨੰਦ ਸਿੰਘ ਜੀਨੇ ਬਿਨਾ ਸੋਚੇ ਵਿਚਾਰੇ ਉਸ ਛੇਕ ਵਿਚ ਹੱਥ ਪਾ ਦਿਤਾ ਪਰ ਫਰ ਹਥ ਨਾ ਕੱਢ ਸਕੇ' ਸੰਦੂਕ ਦੇ ਅੰਦਰ ਹਥ ਜਾਂਦਿਆਂ ਹੀ ਮਾਨੋਂ ਕਿਸੇ ਨੇ ਲੋਹੇ ਦੀ ਬੇੜੀ ਪਾ ਦਿਤੀ' ਜੋ ਹੱਥਬਾਹਰ ਕੱਢਨ ਦਾ ਹੁਕਮਹੀ ਨਹੀਂ ਸੀ ਦੇਂਦੀ। ਕੁਮਾਰ ਨੇ ਨੀਵੇਂ ਹੋਕੇ ਸੰਦੂਕ ਵਲ ਦੇਖਿਆ,ਪਤਾ ਲਗਾ ਤਾਂ ਜੋ ਸੰਦੂਕ ਜ਼ਮੀਨ ਦੇ ਵਿਚ ਗਡਿਆ ਹੋਯਾ ਹੈ, ਏਸ ਲਈ ਏਸਨੂੰ ਸਰਕਾ ਭੀ ਨਹੀਂ ਸਕਦੇ ਸਨ।

# ਤੀਸਰਾ ਕਾਂਡ

ਕੌਰ ਆਨੰਦ ਸਿੰਘ ਦੇ ਜਾਨ ਦੇ ਪਿਛੋਂ ਕੌਰ ਇੰਦ੍ਰਜੀਤ ਸਿੰਘ ਕਿੰਨਾ ਚਿਰ ਉਨਾਂ ਦੇ ਆਉਣ ਨੂੰ ਉਡੀਕਦੇ ਰਹੇ, ਜਿਓਂ ੨ ਚਿਰ ਹੁੰਦਾ ਸੀ ਦਿਲਬੇਚੈਨ ਹੁੰਦਾ ਜਾਂਦਾ ਸੀ ਏਥੋਂ ਤਕ ਕਿ ਸਾਰੀ ਰਾਤ ਬੀਤ ਗਈ ਸਵੇਰਾ ਹੋਗਿਆ, ਅਰ ਪੂਰਬ ਪਾਸਿਓਂ ਸੂਰਜ ਭਗਵਾਨ ਦਰਸ਼ਨ ਦੇਕੇ ਹੌਲੀ ੨ ਆਸਮਾਨ ਉਤੇ ਚੜ੍ਹਨ ਲਗੇ। ਜਦ ਦਿਨ ਪੈਹਰ ਭਰ ਤੋਂ ਵਧੀਕ ਚੜ੍ਹ ਗਿਆ ਤ ਕੌਰ ਇੰਦ੍ਰਜੀਤ ਸਿੰਘ ਬਹੁਤ ਹੀ ਘਬਰਾਏ ਆਫਤ ਓਨ੍ਹਾਂ ਨੂ ਨਿਸਚਾ ਹੋਗਿਆ ਕਿ ਆਨੰਦ ਸਿੰਘ ਜ਼ਰੂਰ ਕਿਸੇ ਆਫਤ

ਵਿਚ ਫਸਗਿਆ ਹੈ।

ਕੌਰ ਇੰਦ੍ਰਜੀਤ ਸਿੰਘ ਏਹ ਸੋਚ ਰਹੇ ਸਨ ਕਿ ਆਪ ਚਲਕੇ ਆਨੰਦ ਸਿੰਘ ਦਾ ਪਤਾ ਲਾਈਏ ਕਿ ਇਨੇ ਵਿਚ ਹੀ ਲਾਡਲੀ ਨੂ ਨਾਲ ਲਈ ਕਮਲਨੀ ਆ ਪਹੁਚੀ ਏਨ੍ਹਾਂ ਨੂੰ ਦੇਖਿਦਿਆਂ ਹੀ ਇੰਦ੍ਰਜੀਤ ਸਿੰਘ ਦੀ ਬੇਚੈਨੀ ਘਟ ਗਈ, ਅਰ ਆਸ਼ਾ ਦੀ ਕੁਝਕ ਸੂਰਤ ਵਿਖਾਈ ਦੇਣ ਲਗ ਪਈ ਕਮਲਨੀ ਨੇ ਜਦ ਕੌਰ ਨੂ ਓਥੇ ਕਲਿਆਂ ਤੇ ਉਦਾਸ ਦੇਖਿਆ ਤਾਂ ਓਸਨੂ ਹੈਰਾਨੀ ਹੋਈ ਪਰ ਓਹ ਬੁਧਿਵਾਨ ਔਰਤ ਸੀ, ਝਟ ਸਮਝ ਗਈ ਕਿ ਏਨਾਂ ਦੇ ਛੋਟੇ ਭਰਾ ਆਨੰਦ ਸਿੰਘ ਜੋ ਇਨ੍ਹਾਂ ਦੇ ਪਾਸ ਨਹੀਂ ਹਨ ਓਹ ਜਰੂਰ ਕਿਸੇ ਮੁਸੀਬਤ ਵਿਚ ਫਸ ਗਏ ਹਨ। ਅਰ ਅਜੇਹਾ ਹੋਨਾ ਕੋਈ ਹੈਰਾਨੀ ਦੀ ਗਲ ਨਹੀਂ ਕਿਉਂਕਿ ਇਹ ਤਲਿਸਮ ਦੀ ਥਾਂ ਹੈ, ਇਥੋਂ ਦਾ ਰੈਹਨ ਵਾਲਾ ਜ਼ਰਾ ਜਿੰਨੀ ਭੁਲ ਨਾਲ ਬੜੀ ਤਕਲੀਫ ਪਾ ਸਕਦਾ ਹੈ।

ਕਮਲਨੀ ਨੇ ਕੌਰ ਇੰਦ੍ਰਜੀਤ ਸਿੰਘ ਤੋਂ ਓਨ੍ਹਾਂ ਦੀ ਉਦਾਸੀ ਦਾ ਕਾਰਨ ਤੇ ਕੌਰ ਆਨੰਦ ਸਿੰਘ ਦੇ ਨਾ ਹੋਣਦਾ ਕਾਰਨ ਪੁਛਿਆ ਜिਸਦੇ ਉਤ੍ਰ ਵਿਚ ਇੰਦ੍ਰਜੀਤ ਸਿੰਘ ਨੇ ਜੋ ਕੁਝ ਹੋਇਆ ਸੀ ਸਭ ਦਸਿਆ ਅਰ ਕਿਹਾ ਕਿ ਅਨੰਦ ਸਿੰਘ ਨੂ ਗਿਆਂ ਤਿੰਨ ਪੈਹਰ ਹੋਗਏ ਹਨ।

ਏਸ ਵੇਲੇ ਜੇ ਕੋਈ ਲਾਡਲੀ ਦੀ ਸੂਰਤ ਵੇਖਦਾ ਤਾਂ ਬੇਸ਼ਕ ਸਮਝ ਜਾਂਦਾ ਕਿ ਆਨੰਦ ਸਿੰਘ ਦਾ ਹਾਲ ਸੁਣਕੇ ਸਭ ਤੋਂ ਵਧੀਕ ਦੁਖ ਓਸਨੂ ਹੋਯਾ ਹੈ, ਪਤਾ ਨਹੀਂ ਜੋ ਕਮਲਨੀ ਤੇ ਇੰਦ੍ਰਜੀਤ ਸਿੰਘ ਭੀ ਓਸਦੇ ਦਿਲ ਦਾ ਹਾਲ ਸਮਝ ਗਏ ਹੋਨਗੇ। ਕਿਉਂਕਿ ਓਹ ਆਪਣੀਆਂ ਭੁਰੀਆਂ ਹੋਈਆਂ ਅਖਾਂ ਵਿਚੋਂ

ਅਥਰੂਆਂ ਦੇ ਡਿਗਣ ਨੂ ਬੜੇ ਯਤਨ ਨਾਲ ਰੋਕ ਰਹੀ ਸੀ। ਭਾਵੇਂ ਉਸ ਨੂ ਨਿਸਚਾ ਸੀ ਕਿ ਦੋਵੇਂ ਕੁਮਾਰ ਏਸ ਤਲਿਸਮ ਨੂ ਤੋੜਨਗੇ, ਪਰ ਕੌਣ ਅਜੇਹਾ ਹੈ ਜੋ ਆਪਣੇ ਪਿਆਰੇ ਉਤੇ ਆਈ ਹੋਈ ਮੁਸੀਬਤ ਦਾ ਹਾਲ ਸੁਣਕੇ ਦੁਖੀ ਨਾ ਹੋਵੇ ?

ਕਨਲਨੀ—ਕਿਸੇ ਆਦਮੀ ਦਾ ਆਉਣਾ ਤਾਂ ਕੋਈ ਵਡੀ ਗਲ ਨਹੀਂ ! ਪਰ ਕਿਸੇ ਔਰਤ ਦਾ ਆਉਣਾ ਬੜੀ ਹੈਰਾਨੀ ਹੈ ਕਿਉਂਕਿ ਤੁਸੀ ਕਹਿੰਦੇ ਹੋ ਕਿ ਔਰਤ ਦੇ ਰੋਣ ਦੀ ਅਵਾਜ ਆਈ ਹੈ।

ਲਾਡਲੀ—ਠੀਕ ਹੈ ਜਿਥੋਂ ਤਕ ਮੈਂ ਸਮਝਦੀ ਹਾਂ ਸਿਵਾਏ ਤੁਹਾਡੇ ਮੇਰੇ ਤੇ ਮਾਯਾ ਰਾਣੀ ਦੇ ਹੋਰ ਕਿਸੇ ਚੌਥੀ ਔਰਤ ਇਥੋਂ ਦੇ ਆਉਣ ਜਾਣ ਦਾ ਰਸਤਾ ਹੀ ਮਲੂਮ ਨਹੀਂ। ਮਰਦਾਂ ਵਿਚੋਂ ਕਈ ਅਜੇਹੇ ਹਨ ਜੋ ਏਥੇ ਆ ਸਕਦੇ ਹਨ।

ਕਮਲਨੀ—ਪਰ ਏਸ ਦੇਵ ਮੰਦਰ ਵਿਚ ਆਉਣ ਜਾਣ ਦਾ ਰਸਤਾ ਸਾਡੇ ਤੇ ਰਾਜਾ ਗੁਪਾਲ ਸਿੰਘ ਦੇ ਬਿਨਾਂ ਹੋਰ ਕੋਈ ਨਹੀਂ ਜਾਣਦਾ। ਹਛਾ ਇਨ੍ਹਾਂ ਗਲਾਂ ਨੂ ਜਾਣ ਦੇਵੋ ਹੁਣ ਏਥੋਂ ਚਲਕੇ ਕੌਰ ਸਾਹਿਬ ਦਾ ਪਤਾ ਲਾਉਣਾ ਹੈ, ਭਾਵੇਂ ਏਥੇ ਕਿਸੇ ਦੁਸ਼ਮਨ ਦੇ ਆਉਣ ਦਾ ਰਸਤਾ ਨਹੀਂ ਪਰ ਡਰ ਤਾਂ ਬਣਿਆ ਹੀ ਰੈਂਹਦਾ ਹੈ। ਜਦ ਦੋਹਾਂ ਕੁਮਾਰਾਂ ਨੂ ਮਾਯਾ ਰਾਣੀ ਦੀ ਕੈਦੋਂ ਛੁਡਾਕੇ ਅਸੀ ਸੁਰੰਗ ਦੇ ਅੰਦਰ ਹੀ ਅੰਦਰ ਤਲਿਸਮੀ ਬਾਗੋਂ ਬਾਹਰ ਜਾ ਰਹੇ ਸਾਂ ਤਾਂ ਉਸ ਬੇਈਮਾਨ ਦੇ ਪਹੁੰਚਨ ਦੀ ਕੀ ਉਮੈਦ ਸੀ ਜਿਸਨੇ ਪਹੁੰਚ ਕ ਕੁਮਾਰ ਨੂ ਜ਼ਖਮੀ ਕੀਤਾ ਸੀ ? ਏਸੇ ਤਰਾਂ ਕਾ ਪਤਾ ਹੈ ਜੋ ਕੋਈ ਦੁਸ਼ਟ ਆ ਪਹੁੰਚਾ ਹੋਵੇ।

ਛੋਕੜ ਕੌਰ ਆਨੰਦ ਸਿੰਘ ਨੂ ਢੂੰਡਨ ਵਾਸਤੇ ਤਿੰਨੇ ਓਥੋਂ

ਤੁਰ ਪਏ ਅਰ ਦੇਵ ਮੰਦਰੋਂ ਹੇਠਾਂ ਉਤਰਕੇ ਤਿੰਨੇ ਓਧਰ ਗਏ



ਜਿਧਰ ਆਨੰਦ ਸਿੰਘ ਗਿਆ ਸੀ। ਜਦ ਇਕ ਮਕਾਨ ਦੇ ਦਰ-ਵਾਜ਼ੇ ਅਗੇ ਪਹੁੰਚੇ ਤਾਂ ਕਮਲਨੀ ਠੇਹਰ ਗਈ ਤੇ ਬੜੀ ਸੋਚ ਨਾਲ ਬੰਦ ਬੂਹੇ ਦੇ ਉਪਰ ਵਲ ਤਕਨ ਲਗ ਪਈ। ਥੋੜਾ ਚਿਰ ਠੈਹਰਕੇ ਅਗੇ ਵਧੀ ਅਰ ਦੂਸਰੇ ਮਕਾਨ ਦੇ ਬੂਹੇ ਅਗੇ ਪਹੁੰਚਕੇ ਉਸਨੂੰ ਭੀ ਚੰਗੀਤਰਾਂ ਵੇਖਿਆ ਅਰ ਸਿਰ ਹਿਲਾਉਂਦੀ ਹੋਈ ਅਗਾਹਾਂ ਤੁਰ ਪਈ ਏਸ ਤਰਾਂ ਇੰਦ੍ਰਜੀਤਸਿੰਘ ਤੇ ਲਾਡਲੀ ਨੂੰ ਨਾਲ ਲਈ ਹੋਈ ਕਮਲਨੀ ਸਪਾਂ ਅਠਾਂ ਮਕਾਨਾਂ ਦੇ ਬੂਹਿਆਂ ਉਤੇ ਗਈ, ਹਰਇਕ ਬੂਹਾ ਬੰਦ ਸੀ ਕਮਲਨੀ ਨੇ ਹਰਇਕ ਬੂਹੇ ਨੂੰ ਚੰਗੀ ਤਰਾਂ ਵੇਖਿਆ ਪਰ ਕੁਝ ਕੰਮ ਨਾ ਚਲਿਆ। ਜਦ ਉਸ ਮਕਾਨ ਦੇ ਬੂਹੇ ਅਗੇ ਪਹੁੰਚੀ ਜਿਸ ਵਿਚ ਆਨੰਦ ਸਿੰਘ ਸੀ ਤਾਂ ਠੈਹਰਕੇ ਉਸ ਬੂਹੇ ਨੂੰ ਭੀ ਚੰਗੀਤਰਾਂ ਦੇਖਿਆ ਅਰ ਥੋੜੇ ਚਿਰ ਵਿਚ ਬੋਲ ਉਠੀ ਕਿ ਬੇਸ਼ਕ ਕੌਰ ਆਨੰਦ ਸਿੰਘ ਜੀ ਏਸੇ ਮਕਾਨ ਵਿਚ ਹਨ, ਕੇਵਲ ਕੌਰ ਹੀ ਨਹੀਂ ਸਗੋਂ ਦੋ ਆਦਮੀ ਹੋਰ ਭੀ ਏਸ ਮਕਾਨ ਵਿਚ ਹਨ (ਉਂਗਲ ਨਾਲ ਬੂਹੇ ਦੇ ਉਪਰਲੀ ਚਗਾਠ ਵਲ ਇਸ਼ਾਰਾ ਕਰਕੇ) ਦੇਖੋ ਔਹ ਕਾਲੇ ਪਥਰ ਦੀਆਂ ਤਿੰਨ ਕੁੰਡੀਆਂ ਹਿਠਾਹਾਂ ਵਲ ਝੁਕੀਆਂ ਹੋਈਆਂ ਹਨ।

ਇੰਦ੍ਰਜੀਤ--ਏਨਾਂ ਕੁੰਡੀਆਂ ਦਾ ਕੀ ਮਤਲਬ ਹੈ ?

ਕਮਲਨੀ--ਏਸ ਮਕਾਨ ਦੇ ਅੰਦਰ ਜਿੰਨੇ ਆਦਮੀ ਜਾਨਗੇ ਓਨੀਆਂ ਕੁੰਡੀਆਂ ਝੁਕ ਜਾਨਗੀਆਂ।

ਕੌਰ--(ਉਪਰ ਵਾਲੀ ਚੁਗਾਠ ਵਲ ਤਕਕੇ) ਉਪਰ ਕੁਲ ਬਾਰਾਂ ਕੁੰਡੀਆਂ ਹਨ, ਮੰਨ ਲਿਆ ਜਾਵੇ ਕਿ ਬਾਰਾਂ ਕੁੰਡੀਆਂ

ਉਸ ਵੇਲੇ ਬੁਝ ਜਾਨਗੀਆਂ ਜਿਸ ਵੇਲੇ ਬਾਰਾਂ ਆਦਮੀ

ਏਸ ਮਕਾਨ ਦੇ ਅੰਦਰ ਪਹੁੰਚ ਜਾਵਨ, ਪਰ ਜਦ ਬਾਰਾਂ ਤੋਂ ਵਧੀਕ ਆਦਮੀ ਏਸ ਮਕਾਨ ਦੇ ਅੰਦਰ ਜਾਵਣ ਤਦ ਕੀ ਬਣੇਗਾ ?

ਕਮਲਨੀ--ਬਾਰਾਂ ਤੋਂ ਵਧੀਕ ਆਦਮੀ ਏਸਦੇ ਅੰਦਰ ਜਾ ਹੀ ਨਹੀਂ ਸਕਦੇ ਏਹ ਤਲਿਸਮੀ ਕੰਮ ਹੈ ਏਥੇ ਕਿਸੇ ਦੀ ਜ਼ਬਰਦਸਤੀ ਨਹੀਂ ਚਲ ਸਕਦੀ।

ਕੌਰ--ਠੀਕ ਹੈ ਪਰ ਤੁਸਾਂ ਏਹ ਕਿਸਤਰਾਂ ਸਮਝਿਆ ਕਿ ਆਨੰਦ ਸਿੰਘ ਏਸੇ ਮਕਾਨ ਦੇ ਅੰਦਰ ਹੈ ?

ਕਮਲਨੀ--ਮੈਂ ਅਨੁਮਾਨ ਨਾਲ ਸਮਝਦੀ ਹਾਂ ਕਿ ਆਨੰਦ ਸਿੰਘ ਏਸੇ ਮਕਾਨ ਦੇ ਅੰਦਰ ਹੈ ਕਿਉਂਕਿ ਇਸ ਬਾਗ ਵਿਚ ਕਿਵੇਂ ਆਦਮੀ ਦਾ ਆਉਨਾ ਤੁਸਾਂ ਦਸਿਆ ਹੈ ਤੇ ਇਹ ਭੀ ਕਿਹਾ ਸੀ ਕਿ ਇਕ ਔਰਤ ਦੇ ਰੋਣ ਦੀ ਅਵਾਜ਼ ਆਈ ਸੀ, ਦੋ ਹੋਏ ਤੇ ਤੀਸਰੇ ਆਨੰਦ ਸਿੰਘ ਏਨਾਂ ਦੇ ਪਿਛੇ ਇਧਰ ਹੀ ਆਏ, ਬਸ ਏਸ ਮਕਾਨ ਦੇ ਅੰਦਰ ਤਿੰਨਾਂ ਆਦਮੀਆਂ ਦਾ ਹੋਣਾ ਸਿਧ ਹੈ ਏਹ ਸਭ ਗਲਾਂ ਸੋਚਨ ਕਰਕੇ ਮੈਨੂੰ ਨਿਸਚਾ ਹੋਗਿਆ ਕਿ ਓਹੀ ਤਿੰਨ ਆਦਮੀ ਮਕਾਨ ਦੇ ਅੰਦਰ ਹਨ।

ਕੌਰ--ਤੁਹਾਡਾ ਸੋਚਨਾ ਬਹੁਤ ਠੀਕ ਹੈ ਪਰ ਹੁਣ ਜਿਥੋਂ ਤਕ ਹੋ ਸਕੇ ਏਸ ਗਲ ਦਾ ਨਿਸਚਾ ਕਰਕੇ ਆਨੰਦ ਸਿੰਘ ਨੂੰ ਛੁੜਾਉਨਾ ਚਹੀਦਾ ਹੈ। ਪਤਾ ਨਹੀਂ ਜੋ ਓਹ ਕਿਸ ਆਫਤ ਵਿਚ ਫਸੇ ਹੋਏ ਹਨ।

ਕਮਲਨੀ--ਦੇਖੋ ਮੈਂ ਬਹੁਤ ਛੇਤੀ ਇਸਦਾ ਪ੍ਰਬੰਧ

ਕਰਦੀ ਹਾਂ।



ਏਸਦੇ ਪਿਛੋਂ ਕਮਲਨੀ ਨੇ ਕੌਰ ਇੰਦ੍ਰਜੀਤ ਸਿੰਘ ਨੂੰ ਕਿਹਾ ਕਿ ਇਸ ਮਕਾਨ ਦਾ ਬੂਹਾ ਖੁਲਨਾ ਤਾਂ ਬੜਾ ਮੁਸ਼ਕਿਲ ਹੈ ਪਰ ਚਗਾਠ ਦੇ ਉਪਰ ਜੋ ਬਾਰਾਂ ਕੁੰਡੀਆਂ ਹਨ ਓਨਾਂ ਵਿਚੋਂ ਤਿੰਨ ਅਗੇ ਹੀ ਹੇਠਾਂ ਨੂੰ ਝੁਕੀਆਂ ਹੋਈਆਂ ਹਨ ਬਾਕੀ ਜੋ ਨੌ ਉਪਰ ਨੂੰ ਉਠੀਆਂ ਰਹੀਆਂ ਹਨ ਓਨਾਂ ਵਿਚੋਂ ਕਿਸੇ ਇਕ ਨੂੰ ਤੁਸੀਂ ਉਛਲਕੇ ਫੜ ਲਵੋ ਅਰ ਹੇਠਾਂ ਵਲ ਝੁਕਾਦੇਵੋ ਫੇਰ ਦੇਖੋਕੀ ਹੁੰਦਾ ਹੈ ? ਕੌਰ ਇੰਦ੍ਰਜੀਤ ਸਿੰਘ ਨੇ ਓਸੇ ਤਰਾਂ ਕੀਤਾ, ਓਛਲ ਕੇ ਇਕ ਕੁੰਡੀ ਨੂੰ ਫੜਲਿਆ ਅਰ ਜੋਰ ਨਾਲ ਹੇਠਾਂ ਨੂੰ ਨਿਵਾ ਦਿਤਾ। ਜਦ ਓਹ ਨੀਉਂ ਗਈ ਤਾਂ ਛੜਕੇ ਅਲੱਗ ਹੋ ਗਏ, ਅਚਾ ਨਕ ਮਕਾਨ ਦੇ ਅੰਦਰੋਂ ਐਸ ਤਰਾਂ ਅਵਾਜ ਆਉਨ ਲਗਪਈ ਜਿਸਤਰਾਂ ਬੜੇ ੨ ਕਲਾਂ ਪੁਰਜੇ ਚਰਖੇ ਭੌਂਦੇ ਹਨ ਜਾਂ ਕਈ ਗਡੀਆਂ ਮਕਾਨ ਦੇ ਅੰਦਰ ਦੌੜਦੀਆਂ ਹਨ। ਤਿੰਨੇ ਆਦਮੀ ਬੂਹਿਓ ਪਿਛਾਂਹਾਂ ਹੱਟਕੇ ਖਲੋ ਗਏ ਅਰ ਦੇਖਨ ਲਗੇ ਕਿ ਹੁਣ ਕੀ ਕੀ ਹੁੰਦਾ ਹੈ।

ਥੋੜੇ ਚਿਰ ਪਿਛੋਂ ਹੀ ਮਕਾਨ ਦੇ ਉਪਰੋਂ ਅਵਾਜ ਆਈ ਕਿ "ਐਧਰ ਦੇਖੋ ਜਿਸਨੂੰ ਸੁਣਦਿਆਂ ਹੀ ਤਿੰਨੇ ਆਦਮੀ ਤ੍ਰਬਕ ਕੇ ਉਪਰ ਵਲ ਤਕੇ ਇਕ ਆਦਮੀ ਜਿਸਨੇ ਆਪਣੇ ਮੂੰਹ ਉਤੇ ਨਕਾਬ ਪਾਈ ਹੋਈ ਸੀ ਛਤ ਓਤੋਂ ਹੇਠਾਂ ਵਲ ਤਕਦਾ ਨਜਰ ਪਿਆ ਉਸਨੇ ਕਮਲਨੀ ਲਾਡਲੀ ਤੇ ਇੰਦ੍ਰਜੀਤ ਸਿੰਘ ਨੂੰ ਆਪਣੇ ਵਲ ਤਕਦਿਆਂ ਵੇਖਕੇ ਇਕ ਕਾਗਜ਼ ਗੁਛਾ ਕਰਕੇ ਹੇਠਾਂ ਸੁਟਿਆ ਜਿਸਨੂੰ ਝੱਟ ਕਮਲਨੀ ਨੇ ਚੁਕ ਲਿਆ ਅਰ ਪੜ੍ਹਕੇ ਕੌਰ ਇੰਦ੍ਰਜੀਤ ਸਿੰਘ ਨੂੰ ਕਿਹਾ ਬਸ ਹੁਣ ਜਿਸਤਰਾਂ

ਹੋਸੱਕੇ ਓਸ ਕੁੰਡੀ ਨੂੰ ਜਿਸਨੂੰ ਹਿਲਾਇਆ ਹੈ ਜਿੱਓ ਦੀ ਤਿਓ ਕਰ ਦੇਵੋ।



ਇੰਦ੍ਰਜੀਤ ਸਿੰਘ—ਕਿਓਂ ਏਸਦਾ ਕੀ ਸਬਬ ਹੈ ? ਏਸ ਪੁਰਜੇ ਵਿਚ ਕੀ ਲਿਖਿਆ ਹੋਯਾ ਹੈ ?

ਕਮਲਨੀ--ਪੈਹਲਾਂ ਤੁਸੀ ਓਹ ਕਰੋ ਜੋ ਮੈਂ ਕੈਹ ਚੁਕੀ ਹਾਂ ਦੇਰ ਕਰਨ ਨਾਲ ਸਾਡਾ ਹਰਜ ਹੈ ।

ਲਾਚਾਰ ਕੁਮਾਰ ਇੰਦ੍ਰਜੀਤ ਸਿੰਘ ਨੇ ਓਸੇ ਤਰਾਂ ਕੀਤਾ ਓਛਲਕੇ ਹੇਠੋਂ ਅਜੇਹਾ ਧੱਕਾ ਮਾਰਿਆ ਕਿ ਓਹ ਕੁੰਡੀ ਸਿਧੀ ਹੋ ਗਈ, ਅਰ ਨਾਲ ਹੀ ਕੰਮਰੇ ਦੇ ਅੰਦਰ ਚਪ ਚਾਂ ਹੋ ਗਈ ਅਰਥਾਤ ਓਹ ਜੋਰ ਦੀ ਅਵਾਜ ਬੰਦ ਹੋਗਈ ਏਸਦੇ ਪਿਛੋਂ ਕਮਲਨੀ ਨੇ ਕਾਗਤ ਦਾ ਓਹ ਪੁਰਜਾ ਜੋ ਛੱਤ ਦੇ ਉਪਰੋਂ ਡਿਗਾ ਸੀ ਕਮਾਰ ਦੇ ਹੱਥ ਦਿਤਾ ਕਮਾਰ ਨੇ ਪੜ੍ਹਿਆ ਇਹ ਲਿਖਿਆ ਹੋਇਆ ਸੀ।

| ੧ | ੨ | ੩ | ੪ | ੫ | ੬ | ੭ | ੮ | ੯ |
|---|---|---|---|---|---|---|---|---|
| ਏਰ | ਮੋਚਚੇ | ਕਾਟਨੋ | ਕੇਮਾਰਿਆ | ਡੇਹ | ਨੇਪੋ | ਕਿਮਟੂ | ਚਵਾਲਾ | ਮੇਮ |

| ੧੦ | ੧੧ | ੧੨ | ੧੩ | ੧੪ | ੧੫ |
|---|---|---|---|---|---|
| ਕੁਮ | ਨਾਂਪੋ | ਇਚੋ | ਲਵ | ਕਚੋਚਾ | ਟੇਪ |

ਏਸ ਚਿਠੀ ਦਾ ਮਤਲਬ ਕੁਮਾਰ ਚੰਗੀਤਰਾਂ ਸਮਝਗਏ ਕਿਉਂਕਿ ਏਹ ਏਯਾਰੀ ਭਾਖਾ ਵਿਚ ਲਿਖੀ ਹੋਈ ਸੀ ਅਰ ਏਯਾਰੀ ਬੋਲੀ ਕੁਮਾਰ ਚੰਗੀਤਰਾਂ ਜਾਣਦੇ ਸਨ, ਪਰ ਏਹ ਸਮਝ ਵਿਚ ਨਾ ਆਯਾ ਕਿ ਏਸ ਚਿਠੀ ਦੇ ਲਿਖਣ ਵਾਲਾ ਕੌਣ ਹੈ ? ਕਿਉਂਕਿ ਓਸਨੇ ਅਪਣਾ ਨਾਮ "ਟੇਪ" ਲਿਖਿਆ ਹੈ ਕੁਮਾਰ ਨੇ ਕਮਲਨੀ ਤੋਂ ਟੇਪ ਦਾ ਅਰਥ

ਪੁਛਿਆ ਜਿਸਦੇ ਉਤਰ ਵਿਚ ਉਸਨੇ ਕਿਹਾ ਕਿ ਥੋੜਾ ਚਿਰ

ਸਬਰ ਕਰੋ ਤੁਹਾਨੂ ਆਪਤੋਂ ਆਪ ਉਸ ਆਦਮੀ ਦਾ ਪਤਾ ਲਗ ਲਗ ਜਾਵੇਗਾ। ਕੁਮਾਰ ਚੁਪ ਕਰ ਗਏ ਅਰ ਦਰਵਾਜੇ ਵਲ ਦੇਖਣ ਲਗ ਪਏ ਕਮਾਰ ਤਾਂ ਏਯਾਰੀ ਬੋਲੀ ਜਾਣਦੇ ਹਨ ਏਸ ਲਈ ਓਹ ਉਸ ਪੁਰਜ ਦਾ ਅਰਥ ਸਮਝ ਗਏ ਪਰ ਸਾਡੇ ਪਾਠਕ ਨਹੀਂ ਜਾਣਦੇ ਏਸ ਲਈ ਅਸੀ ਉਸ ਚਿਠੀ ਦੇ ਅਰਥ ਲਿਖ ਦੇਂਦੇ ਹਾਂ।

| ੧ | ੨ | ੩ | ੪ | ੫ |
|---|---|---|---|---|
| ਏਥੇ | ਮੈਂਹਾਂ | ਤਰੋਮਤ | ਕਮਲਨੂ | ਤਰਲੀਫ |

| ੬ | ੭ | ੮ | ੯ | ੧੦ | ੧੧ |
|---|---|---|---|---|---|
| ਨ ਹੋਵੇਗੀ | ਥੋੜਾ | ਚਿਰ | ਸਬਰ | ਕਰੋ ਮੈਂ | ਅਪ ਹਣਾਂ |

| ੧੨ | ੧੩ | ੧੪ | ੧੫। |
|---|---|---|---|
| ਆਉਂਦਾ ਹਾਂ | ਓਹੋ | ਦਿਲਦਾ | ਟੋਪ। |

## ਚੌਥਾ ਕਾਂਡ

ਮਾਯਾ ਰਾਣੀ ਅਜ ਏਹ ਸੋਚਕੇ ਖੁਸ਼ ਹੈ ਕਿ ਅੱਧੀ ਰਾਤ ਦੇ ਵੇਲੇ ਕਮਲਨੀ ਸੇਸ ਬਾਗ ਵਿਚ ਆਵੇਗੀ ਅਰ ਮੈਂ ਉਸਨੂ ਜ਼ਰੂਰ ਫੜ ਲਵਾਂਗੀ। ਪਰ ਇਸ ਗਲ ਲਈ ਉਸਦਾ ਜੀ ਬੇਚੈਨ ਹੋ ਰਿਹਾ ਸੀ ਕਿ ਉਸਦੇ ਸੌਣ ਵਾਲੇ ਕਮਰੇ ਵਿੱਚ ਰਾਤ ਨੂ ਕੌਣ ਆਯਾ ਸੀ ਓਹ ਏਥੇਰਾ ਖਿਆਲ ਦੁੜਾਉਂਦੀ ਸੀ ਪਰ ਕੁਝ ਸਮਝ ਵਿਚ ਨਹੀਂ ਸੀਂ ਆਉਂਦਾ ਛੇਕੜ ਦਿਲ ਵਿਚ ਏਹੋ ਕਹਿੰਦੀ ਸੀ ਕਿ ਆਓਣ ਵਾਲਾ ਭਾਵੇਂ ਕੋਈ ਹੋਵੇ ਪਰ ਕੰਮ ਇਹ ਕਮਲਨੀ ਦਾ ਹੈ ਸੋ ਅਜ ਓਹ ਫੜੀ ਜਾਵੇਗੂ

ਤਾਂ ਸਭ ਕੰਢਾ ਪਾਰ ਹੋ ਜਾਵੇਗਾ ਜਿਨਾਂ ਡਰ ਗਾਜੇ ਗੋਪਾਲ ਸਿੰਘ

ਦੇ ਮਾਰਨ ਨਾਲ ਹਟਿਆ ਹੈ ਓਨ੍ਹਾਂ ਹੀ ਕਮਲਨੀ ਦੇ ਮਾਰਨ ਨਾਲ ਹਟ ਸਕਦਾ ਹੈ ਬਸ ਏਸਦੇ ਪਿਛੋਂ ਮੇਰੇ ਨਾਲ ਦੁਸ਼ਮਨੀ ਕਰਨ ਦਾ ਕੋਈ ਹੌਸਲਾ ਨਹੀਂ ਰਹਿ ਸਕਦਾ ।

ਅਧੀ ਰਾਤ ਤੋਂ ਪਹਿਲਾਂ ਹੀ ਮਾਯਾ ਰਾਣੀ ਧਨਪਤ ਨੂ ਲੈਕੇ ਓਸ ਚੋਰ ਦਰਵਾਜੇ ਦੇ ਪਾਸ ਜਾ ਪਹੁਚੀ ਜਿਧਰੋਂ ਕਮਲਨੀ ਦੇ ਆਉਣ ਦੀ ਖਬਰ ਸੁਣੀ ਸੀ । ਮਾਯਾ ਰਾਣੀ ਦੇ ਕਹੇ ਅਨੁਸਾਰ ਪਹਿਰਾ ਦੇਣ ਵਾਲੀਆਂ ਦਾਸੀਆਂ ਵੀ ਨੰਗੀ ਤਲਵਾਰ ਲੈਕੇ ਓਸ ਚੋਰ ਦਰਵਾਜੇ ਦੇ ਆਸ ਪਾਸ ਰੁਖਾਂ ਬ੍ਰਿਛਾਂ ਵਿਚ ਲੁਕੀਆਂ ਖੜੋਤੀਆਂ ਸਨ ਧਨਪਤ ਭੀ ਉਸ ਚੋਰ ਦਰਵਾਜੇ ਦੇ ਪਾਸ ਹੀ ਇਕ ਝਾੜੀ ਵਿੱਚ ਲੁਕ ਰਹਾ ਸੀ ਅਰ ਮਾਯਾ ਰਾਣੀ ਆਪ ਨੂ ਹਰ ਛਲਤੋਂ ਬਚਾਉਨ ਲਈ ਕੁਝ ਦੂਰ ਹੀ ਲਕ ਕੇ ਬੈਠ ਰਹੀ ਸੀ।

ਹੁਣ ਓਹ ਵੇਲਾ ਆ ਪਹੁਚਾ ਕਿ ਕਮਲਨੀ ਚੋਰ ਦਰਵਾਜੇ ਥਾਨੀਂ ਬਾਗ ਦੇ ਅੰਦਰ ਆਵੇ ਇਸ ਲਈ ਧੰਨਪਤ ਆਪਣੇ ਲੁਕਣ ਵਾਲੀ ਥਾਂ ਤੋਂ ਉਠਕੇ ਚੋਰ ਦਰਵਾਜੇ ਦੇ ਪਾਸ ਆਗਈ ਅਤੇ ਏਹ ਸੋਚਕੇ ਬੈਠ ਗਈ ਕਿ ਬਾਹਰੋਂ ਕੋਈ ਆਦਮੀ ਬੂਹਾ ਖੋਲਣ ਦਾ ਇਸ਼ਾਰਾ ਕਰੇਗਾ ਤਾਂ ਮੈਂ ਝਟ ਬੂਹਾ ਖੋਲ ਦੇਵਾਂਗੀ ਏਸ ਵੇਲੇ ਧੰਨਪਤ ਨੇ ਆਪਣੇ ਮੂਹ ਤੇ ਨਕਬ ਪਾਇਆ ਹੋਈ ਸੀ ਅਰ ਹੱਥ ਵਿਚ ਖੰਜਰ ਲਈ ਵੇਲੇ ਸਿਰ ਲੜਨ ਨੂ ਭੀ ਤਿਆਰ ਸੀ । ਥੋੜੇ ਚਿਰ ਪਿਛੋਂ ਹੀ ਬਾਹਰ ਵਲੋਂ ਕਿਸੇ ਨੇ ਚੋਰ ਦਰਵਾਜੇ ਨੂ ਖੜਕਾਯਾ, ਧਨਪਤ ਖੁਸ਼ ਹੋਕੇ ਉਠੀ ਅਰ ਝਟ ਬੂਹਾ ਖੋਹਲ ਕੇ ਸਾਮ੍ਹਣੇ ਹੋ ਗਈ ਦੋ

ਆਦਮੀ ਬਾਗ਼ ਦੇ ਅੰਦਰ ਲੰਘ ਆਏ ਦੋਹਾਂ ਦਾ ਸਰੀਰ ਕਾਲੇ

ਕਪੜੇ ਨਾਲ ਢਕਿਆ ਹੋਯਾ ਸੀ ਅਰ ਦੋਹਾਂ ਦੇ ਮੂੰਹ ਤੇ ਨਕਾਬ ਪਈ ਹੋਈ ਸੀ ਜਿਸ ਕਰਕੇ ਰਾਤ ਦੇ ਵੇਲੇ ਏਹ ਪਛਾਨਣਾ ਬਹੁਤ ਹੀ ਕਠਨ ਸੀ ਕਿ ਏਹ ਔਰਤਾਂ ਹਨ ਕਿ ਆਦਮੀ ਹਾਂ ਇਕ ਦਾ, ਕਦ ਕੁਝ ਲੰਮਾ ਸੀ ਇਸ ਕਰਕੇ ਓਹਦੇ ਉਤੇ ਆਦਮੀ ਹੋਣ ਦਾ ਸ਼ਕ ਪੈਂਦਾ ਸੀ ।

ਜਦ ਦੋਵੇਂ ਨਕਾਬ ਪੋਸ਼ (ਜਿਨ੍ਹਾਂ ਨੇ ਨਕਾਬ ਪਈ ਹੋਈ ਸੀ) ਬਾਗ਼ ਦੇ ਅੰਦਰ ਆ ਗਏ, ਤਾਂ ਧਨਪਤ ਨੇ ਬਾਗ ਦਾ ਬੂਹਾ ਬੰਦ ਕਰ ਦਿਤਾ ਅਰ ਉਨ੍ਹਾਂ ਦੋਹਾਂ ਨੂੰ ਆਪਣੇ ਪਿਛੇ ਪਿਛੇ ਆਉਣ ਦਾ ਇਸ਼ਾਰਾ ਕੀਤਾ ਮਲੂਮ ਹੁੰਦਾ ਸੀ ਕਿ ਦੋਵੇਂ ਨਕਾਬਪੋਸ਼ ਬੇਫਿਕਰ ਹਨ ਅਰ ਓਨ੍ਹਾਂ ਨੂੰ ਏਸ ਗਲ ਦਾ ਪਤਾ ਹੀ ਨਹੀਂ ਕਿ ਏਥੇਂ ਦਾ ਰੰਗ ਢੰਗ ਹੀ ਬਦਲਿਆ ਹੋਯਾ ਹੈ । ਓਨ੍ਹਾਂ ਦੋਹਾਂ ਨੂੰ ਨਾਲ ਲਈ ਜਦ ਓਥੇ ਪਹੁੰਚੀ ( ਜਿਥੇ ਪੈਹਰਾ ਦੇਣ ਵਾਲੀਆਂ ਦਾਸੀਆਂ ਨੰਗੀਆਂ ਤਲਵਾਰਾਂ ਲਈ ਲੁਕੀਆਂ ਹੋਈਆਂ ਸਨ) ਤਾਂ ਖਲੋ ਗਈ ਅਰ ਓਨ੍ਹਾਂ ਦੋਹਾਂ ਵਲ ਤਕ ਕੇ ਬੋਲੀ ਕਿ ਆਪਦੀ ਆਗਯਾ ਅਨੁਸਾਰ ਮੈਂ ਆਪਣਾ ਕੰਮ ਪੂਰਾ ਕਰ ਦਿਤਾ ਹੈ, ਹੁਣ ਮੈਨੂੰ ਇਨਾਮ ਮਿਲਣਾ ਚਾਹੀਦਾ ਹੈ। ਏਸ ਦੇ ਉਤ੍ਰ ਵਿਚ ਓਸ ਨਕਾਬ ਪੋਸ਼ ਨੇ ਜੋ ਕਦ ਵਿਚ ਕੁਝ ਛੋਟਾ ਸੀ' ਕਿਹਾ ਕਿ "ਧਨਪਤ ਨੂੰ ਜੋ ਮਰਦ ਹੋਕੇ ਔਰਤ ਦੀ ਸੂਰਤ ਵਿਚ ਮਾਯਾ ਰਾਣੀ ਦੇ ਪਾਸ ਰਹਿੰਦਾ ਹੈ ਕਿਸੇ ਪਾਸੋਂ ਇਨਾਮ ਲੈਣ ਦੀ ਲੋੜ ਨਹੀਂ ਕਿਉਂਕਿ ਓਹ ਹਰਾਮ ਜ਼ਾਦਾ ਆਪ ਮਾਲਦਾਰਾਂ ਹੈ, ਮੈਂ ਸਮਝਦੀ ਹਾਂ ਕਿ ਦੁਸ਼ਟ ਮਾਯਾ ਰਾਣੀ ਭੀ ਸਾਨੂੰ ਫੜਨ

ਵਾਸਤੇ ਏਥੇ ਆਕੇ ਕਿਤੇ ਲੁਕੀ ਹੋਈ ਹੋਵੇਗੀ ਓਸਨੂੰ ਛੇਤ

ਸਦੋ ਕਿਉਂਕਿ ਖਾਸ ਓਸ ਨੂੰ ਇਨਾਮ ਦੇਨ ਵਾਸਤੇ ਅਸੀ ਆਏ ਹਾਂ ॥

ਧਨਪਤ ਅਸਲ ਵਿਚ ਆਦਮੀ ਸੀ ਓਸਦਾ ਹਾਲ ਕਿਸੇ ਨੂੰ ਮਲੂਮ ਨਹੀਂ ਸੀ ਏਸ ਲਈ ਅਸੀ ਭੀ ਓਸਨੂੰ ਅਜੇ ਤਕ ਔਰਤ ਹੀ ਲਿਖਦੇ ਅਏ ਹਾਂ ਪਰ ਹੁਣ ਠੀਕ ਨਿਸਚਾ ਹੋਗਿਆ ਹੈ ਕਿ ਓਹ ਆਦਮੀ ਹੈ, ਏਸ ਲਈ ਹੁਣ ਓਹਦੇ ਵਾਸਤੇ ਓਹ ਪਦ ਵਰਤਾਂਗੇ ਜੋ ਮਰਦਾਂ ਲਈ ਵਰਤਨੇ ਉਚਿਤ ਹਨ ॥

ਓਸ ਆਦਮੀ ਦੀ ਗਲ ਸਣਕੇ ਧਨਪਤ ਹੈਰਾਨ ਹੋਗਿਆ ਓਸਨੂੰ ਏਹ ਫਿਕਰ ਪੈਗਿਆ ਕਿ ਸਣ ਸਾਡਾ ਭੇਤ ਖੁਲ ਗਿਆ ਏਸ ਲਈ ਜਾਨ ਬਚਨੀ ਮੁਸ਼ਕਿਲ ਹੈ। ਕੇਵਲ ਧਨਪਤ ਹੀ ਨਹੀਂ ਸਗੋਂ ਮਾਯਾ ਰਾਣੀ ਤੇ ਹੋਰ ਓਨਾਂ ਸਭਨਾਂ ਦਾਸੀਆਂ ਨੇ ਭੀ ਓਸ ਆਦਮੀ ਦੀਆਂ ਗਲਾਂ ਸੁਣ ਲਈਆਂ ਸਨ ਜੋ ਓਥੇ ਆਸ ਪਾਸ ਲੁਕੀਆਂ ਹੋਈਆਂ ਸਨ। ਮਾਯਾ ਰਾਣੀ ਦੇ ਜੀ ਵਿਚ ਭੀ ਤਰਾਂ ਰ ਦੀਆਂ ਗਲਾਂ ਆਉਣ ਲਗ ਪਈਆਂ। ਓਸਨੇ ਪਛਾਨਣ ਦੀ ਨੀਯਤ ਨਾਲ ਨਕਾਬ ਪੋਸ਼ ਦੀ ਆਵਾਜ਼ ਉਤੇ ਧਿਆਨ ਦਿਤਾ ਪਰ ਕੁਝ ਪਤਾ ਨਾਂ ਲਗਾ ਕਿਉਂਕਿ ਓਸਦੀ ਆਵਾਜ਼ ਸਖਤ ਸੀ ਅਰ ਹਰ ਇਕ ਆਦਮੀ ਏਹ ਸਮਝ ਸਕਦਾ ਸੀ ਕਿ ਓਹ ਆਦਮੀ ਆਪ ਆਪਣੀ ਅਵਾਜ ਨੂੰ ਵਿਗਾੜ ਕੇ (ਬਦਲਕੇ) ਗਲਾਂ ਪਿਆ ਕਰਦਾ ਹੈ॥

ਧਨਪਤ ਭਾਂਵੇਂ ਏਸ ਫਿਕਰ ਵਿਚ ਸੀ ਕਿ ਏਨਾਂ ਦੋਹਾਂ ਨਕਾਬ ਪੋਸ਼ਾਂ ਨੇ ਫੜਨਾ ਚਾਹੀਦਾ ਹੈ ਪਰ ਇਕ ਨਕਾਬ ਦੀ ਗੰਭੀਰ ਤੇ ਭੇਦਾਂ ਦੀ ਭਰੀ ਹੋਈ ਆਵਾਜ਼ ਨੇ ਓਸਦਾ ਹੌਸਲਾ

ਏਥੋਂ ਤਕ ਹਿਲਾ ਦਿਤਾ ਕਿ ਉਸਨੂੰ ਉਸਦੀ ਗਲ ਦਾ ਉਤਰ ਦੇਣਾ ਭੀ ਕਠਨ ਹੋਗਿਆ। ਪਰ ਓਹ ਦਾਸੀਆਂ ਜੋ ਉਥੇ ਲੁਕੀਆਂ ਹੋਈਆਂ ਸਨ ਚਹਾਂ ਪਾਸਿਆਂ ਤੋਂ ਆਕੇ ਉਥੇ ਟੁਟ ਗਈਆਂ ਅਰ ਦੋਹਾਂ ਨਕਾਬ ਪੋਸਾਂ ਨੂੰ ਘੇਰ ਲਿਆ। ਧਨਪਤ ਏਹ ਸੋਚਦਾ ਸੀ ਕਿ ਮਾਯਾ ਰਾਣੀ ਭੀ ਇਥੇ ਪਹੁਚਗੀ ਪਰ ਏਹ ਆਸ਼ਾ ਉਸਦੀ ਬਿਰਥਾ ਹੀ ਗਈ ਕਿਉਂਕਿ ਓਸ ਨਕਾਬ ਪੋਸ਼ ਦੀ ਆਵਾਜ਼ ਦਾ ਸਭ ਤੋਂ ਵਧੀਕ ਅਸਰ ਮਾਯਾ ਰਾਣੀ ਉਤੇ ਹੀ ਹੋਇਆ ਓਹ ਘਬਰਾਕੇ ਉਥੋਂ ਨਸੀ ਅਰ ਆਪਣੇ ਦੀਵਾਨ ਖਾਨੇ ਵਿਚ ਆਕੇ ਬੈਠ ਰਹੀ ਜਿਥੇ ਕਈ ਦਾਸੀਆਂ ਪੈਹਰਾ ਦੇ ਰਹੀਆਂ ਸਨ। ਉਸਨੇ ਇਕ ਦਾਸੀ ਦੇ ਹਥੀਂ ਅਪਣੇ ਸਿਪਾਹੀਆਂ ਵਲ ਜੋ ਬਾਗ ਦੇ ਪੈਹਲੇ ਦਰਜੇ ਵਿਚ ਰੈਹਿੰਦੇ ਸੀ ਕਹਾ ਭੇਜਿਆ ਕਿ ਖਾਸ ਬਾਗ ਵਿਚ ਫਲਾਨੀ ਜਗਾ ਤੇ ਦੋ ਦੁਸ਼ਮਨ ਵੜ ਆਏ ਹਨ। ਝਟਪਟ ਜਾਕੇ ਓਨਾਂ ਨੂੰ ਫੜ ਲਵੋ ਅਰ ਓਹਨਾਂ ਦਾ ਸਿਰ ਵਢਕੇ ਮੇਰੇ ਪਾਸ ਭੇਜੋ। ਏਧਰ ਧਨਪਤ ਨੇ ਜਦ ਦੇਖਿਆ ਕਿ ਬਹੁਤ ਸਾਰੀਆਂ ਦਾਸੀਆਂ ਮੇਰੀ ਮਦਤ ਨੂੰ ਆ ਪਹੁਚੀਆਂ ਹਨ ਤਾਂ ਓਸ ਨਕਾਬ ਪੋਸ਼ ਵਲ ਤਕਕੇ ਬੋਲਿਆ "ਤੁਸੀ ਲੋਕ ਏਥੇ ਕਿਸ ਕੰਮ ਵਾਸਤੇ ਆਏ ਹੋ" ?

ਨਕਾਬ ਪੋਸ਼ਃ--ਏਸਦਾ ਜਵਾਬ ਅਸੀਂ ਤੈਨੂੰ ਹਰਾਮਜਾਦੇ ਨੂੰ ਕਿਉਂ ਦੇਈਏ ?

ਧਨਪਤਃ—ਮਲੂਮ ਹੁੰਦਾ ਹੈ ਕਿ ਤੁਹਾਨੂੰ ਮੌਤ ਏਥੇ ਖਿਚ ਲਿਆਈ ਹੈ।

ਨਕਾਬ ਪੋਸ਼ਃ—(ਹਸਕੇ) ਹਾਂ ਮੈਂ ਭੀ ਏਹੋ ਸਮਝਦਾ ਹਾਂ ਕਿ ਤੇਰੀ ਮੌਤ ਸਾਨੂੰ ਏਥਾਂ ਨੂੰ ਖਿਚ ਲਿਆਈ ਹੈ।

ਏਤਨਾ ਸੁਣਦਿਆਂ ਹੀ ਧਨਪਤ ਨੇ ਉਸ ਨਕਾਬ ਪੋਸ਼ ਉਤੇ ਖੰਜਰ ਦਾ ਵਾਰ ਕੀਤਾ ਪਰ ਉਸ ਨਕਾਬ ਪੋਸ਼ ਨੇ ਬੜੀ ਫੁਰਤੀ ਨਾਲ ਪੈਂਤੜਾ ਬਦਲਕੇ ਵਾਰ ਬਚਾਇਆ ਅਰ ਦੂਸਰੇ ਨਕਾਬ ਪੋਸ ਨੇ ਚਲਾਕੀ ਨਾਲ ਧਨਪਤ ਦੇ ਪਿਛੇ ਜਾਕੇ ਇਕ ਲਤ ਉਸਦੇ ਲਕ ਵਿਚ ਅਜੇਹੇ ਜ਼ੋਰਦੀ ਮਾਰੀ ਕਿ ਉਹ ਮੂਧੇ ਮੂਹ ਜ਼ਮੀਨ ਉਤੇ ਡਿਗ ਪਿਆ ਪਰ ਝਟ ਹੀ ਸੰਭਲ ਕੇ ਉਠ ਬੈਠਾ ਤੇ ਦੋਹਾਂ ਨਕਾਬ ਪੋਸਾਂ ਦੇ ਫੜਨ ਵਾਸਤੇ ਦਾਸੀਆਂ ਨੂੰ ਲਲਕਾਰਿਆ। ਦਾਸੀਆਂ ਦੋਹਾਂ ਨਕਾਬ ਪੋਸ਼ਾਂ ਵਲ ਤਕ ਕੇ ਹੈਰਾਨ ਹੋ ਰਹੀਆਂ ਸਨ ਕਿਉਂਕਿ ਇਕ ਤਾਂ ਉਨਾਂ ਨੂੰ ਵਿਸਵਾਸ ਹੋ ਗਿਆ ਸੀ ਕਿ ਦੋਵੇਂ ਨਕਾਬ ਪੋਸ਼ ਮਰਦ ਹਨ ਦੂਸਰੇ ਧਨਪਤ ਦੇ ਜ਼ੋਰ ਦਾ ਉਨਾਂ ਨੂੰ ਬਹੁਤ ਭਰੋਸਾ ਸੀ ਸੋ ਉਸਦੀ ਦੁਰਗਤ ਉਹ ਅਪਣੀ ਅਖੀਂ ਦੇਖ ਚੁਕੀਆਂ ਸਨ ਤੀਸਰੇ ਨਕਾਬ ਪੋਸ਼ ਦੀ ਜ਼ਬਾਨੀ ਏਹ ਸੁਣਕੇ ਕਿ ਧਨਪਤ ਮਰਦ ਹੈ ਤੇ ਧਨਪਤ ਨੂੰ ਏਸ ਦੇ ਉਤਰ ਵਿਚ ਬਿਲਕੁਲ ਚੁਪ ਦੇਖ ਕੇ ਦਾਸੀਆਂ ਦਾ ਖਿਆਲ ਬਿਲਕੁਲ ਬਦਲ ਗਿਆ ਸੀ: ਪਰ ਫੇਰ ਭੀ ਉਹ ਸਭ ਦੋਹ ਨਕਾਬ ਪੋਸ਼ਾਂ ਨੂੰ ਘੇਰੀ ਖਲੋਤੀਆਂ ਰਹੀਆਂ। ਧਨਪਤ ਨੇ ਫੇਰ ਲਲਕਾਰ ਕੇ ਕਿਹਾ ਦੇਖੋ ਏਹ ਦੋਵੇਂ ਚੋਰ ਹਨ ਨਸ ਨਾ ਜਾਣ।

ਲੰਮੇ ਨਕਾਬ ਪੋਸ਼ ਨੇ ਅਗੇ ਹੋਕੇ ਬੜੀ ਬਹਾਦਰੀ ਨਾਲ ਧਨਪਤ ਦੀ ਸਜੇ ਹੱਥ ਦੀ ਵੀਣੀ ਜਿਸ ਵਿਚ ਖੰਜਰ ਸੀ ਫੜ ਲਈ ਅਤੇ ਕਿਹਾ ਅਸੀ ਲੋਕ ਨਸਣ ਵਾਸਤੇ ਨਹੀਂ ਆਏ ਹਾਂ ਸਗੋਂ ਫੜੇ ਜਾਕੇ ਇਕ ਨਵਾਂ ਤੇ ਅਨੋਖਾ ਤਮਾਸ਼ਾ ਵਿਖਾਣ

ਵਾਸਤੇ ਆਏ ਹਾਂ ਪਰ ਤੈਨੂੰ ਭੀ ਨਸਣ ਨਹੀਂ ਦੇਵਾਂਗੇ,,



(ਦਾਸੀਆਂ ਵਲ ਤਕ ਕੇ) ਅਸੀਂ ਲੋਕ ਆਪ ਇਥੋਂ ਨਹੀਂ ਜਾਨ ਵਾਲੇ ਜਿਥੇ ਸਾਨੂੰ ਕਹੋ ਅਸੀ ਚਲਦੇ ਹਾਂ।

ਹੁਣ ਧਨਪਤ ਨੂੰ ਮਾਲੂਮ ਹੋਗਿਆ ਕਿ ਦੋਵੇਂ ਨਕਾਬ ਪੋਸ਼ ਕੋਈ ਸਧਾਰਨ ਆਦਮੀ ਨਹੀਂ ਹਨ ਇਨਾਂ ਦੇ ਸਾਮ੍ਹਣੇ ਆਪਣੀ ਤਾਕਤ ਦਾ ਘਮੰਡ ਕਰਨਾ ਫਜ਼ੂਲ ਹੈ, ਅਫਸੋਸ ਹੁਣ ਬੜੀ ਭਾਰੀ ਮੁਸੀਬਤ ਪੇਸ਼ ਆਉਣ ਵਾਲੀ ਹੈ।

ਏਨੇ ਵਿੱਚ ਹੀ ਚਲ ਚੋਰ ਦਾ ਰੌਲਾ ਮਚ ਉਠਿਆ ਅਰ ਕਈਆਂ ਮਸਾਲਾਂ ਦੀ ਰੌਸ਼ਨੀ ਦਿਖਾਈ ਦਿਤੀ, ਇਹ ਰੋਸਨੀ ਉਨਾਂ ਸਿਪਾਹੀਆਂ ਨੇ ਕੀਤੀ ਸੀ ਜੋ ਬਾਗ ਦੇ ਪਹਿਲੇ ਦਰਜੇ ਵਿਚ ਰਹਿੰਦੇ ਸਨ, ਅਰ ਇਸ ਵੇਲੇ ਮਾਯਾ ਰਾਣੀ ਦੀ ਆਗਯਾ ਅਨੁਸਾਰ ਦੋਹਾਂ ਚੋਰਾਂ ਅਰਥਾਤ ਨਕਾਬ ਪੋਸ਼ਾਂ ਨੂੰ ਫੜਨ ਵਾਸਤੇ ਆਏ ਸਨ, ਰੌਲ ਕਰਦਿਆਂ ਨੂੰ ਏਹ ਸਭ ਉਥੇ ਜਾ ਪਹੁਚੇ ਅਰ ਵੇਖਿਆ ਕਿ ਦਾਸੀਆਂ ਦੇ ਘੇਰੇ ਵਿਚ ਦੋ ਨਕਾਬ ਪੋਸ ਛਾਤੀ ਕਢੀ ਖਲੋਤ ਹਨ ਅਰ ਉਨਾਂ ਵਿਚੋਂ ਇਕ ਨੇ ਧੰਨਪਤ ਦੀ ਵੀਣੀ ਫੜੀ ਹੋਈ ਹੈ।

ਇਕ ਤੋਂ ਪਹਿਲਾਂ ਕਿ ਓਹ ਸਿਪਾਹੀ ਦੋਹਾਂ ਨਕਾਬ ਪੋਸ਼ਾਂ ਨੂੰ ਫੜਣ ਫੜਾਉਣ ਛੋਟੇ ਨਕਾਬ ਪੋਸ਼ ਨੇ ਉਚੀ ਅਵਾਜ਼ ਵਿਚ ਲਲਕਾਰ ਕੇ ਕਿਹਾ ਭਰਾਵੋ ਤੁਸਾਂ ਏਹ ਨਾ ਸਮਝਨਾ ਕਿ ਮੈਂ ਨਸ ਜਾਵਾਂਗਾ ਮੈਂ ਨਸਣ ਵਾਸਤੇ ਨਹੀਂ ਆਇਆ ਹਾਂ ਮੈਂ ਤੁਹਾਡਾ ਦੁਸ਼ਮਨ ਨਹੀਂ ਹਾਂ ਤੇ ਨਾ ਤੁਹਾਡੇ ਦੁਸਮਨਾਂ ਦਾ ਸਾਥੀ ਹਾਂ ਸਗੋਂ ਤੁਹਾਡਾ ਸੱਚਾ ਮਿਤਰ ਅਰ ਭਲਾ ਚਾਹੁਣ ਵਾਲਾ ਹਾਂ ਜਿਸ ਵੇਲੇ ਸੂਰਜ ਭਗਵਾਨ ਦੇ ਦਰਸਨ ਹੋਣਗੇ

ਉਸ ਵੇਲੇ ਮੈਂ ਆਪਣੇ ਮੂੰਹ ਉਤੋਂ ਨਕਾਬ ਲਾਹਵਾਂਗਾ ਫੇਰ  ਤੁਹਾਨੂੰ ਮਲੂਮ ਹੋ ਜਾਵੇਗਾ ਕਿ ਮੈਂ ਤਹਾਡਾ ਪੁਰਾਣਾ ਸਾਥੀ ਹਾਂ ਇਸ ਵੇਲੇ ਮੈਂ ਤੁਹਾਡੀ ਬੇਵਕੂਫੀ ਤੁਹਾਨੂੰ ਦਸਨ ਆਯਾ ਹਾਂ ਜਿਸਨੂੰ ਤੁਸੀ ਆਪ ਬਿਲਕੁਲ ਨਹੀਂ ਜਾਣਦੇ ਹਾਏ। ਤੁਹਾਡੇ ਪਿਆਰੇ ਮਾਲਕ ਰਾਜਾ ਗੋਪਾਲ ਸਿੰਘ ਦੇ ਗੱਲ ਉਤੇ ਛੁਰੀ ਫਿਰ ਜਾਵੇ ਤੇ ਤੁਹਾਨੂੰ ਖਬਰ ਤਕੇ ਨਾ ਹੋਵੇ। ਏਸ ਤੋਂ ਵਧਕੇ ਸ਼ੋਕ ਦੀ ਗਲ ਏਹ ਹੈ ਕਿ ਰਾਜੇ ਗੋਪਾਲ ਸਿੰਘ ਨੂੰ ਮਾਰਨ ਵਾਲਾ ਤੇ ਉਸਦੀਆਂ ਆਸ਼ਾ ਦਾ ਨਾਸ ਕਰਨ ਵਾਲਾ ਤੇ ਉਸਦੀ ਪਰਜਾ ਦੇ ਦਿਲ ਨੂੰ ਦੁਖ ਪੁਚਾਉਣ ਵਾਲਾ ਓਸਦੀ ਇਜ਼ਤ ਦਾ ਸਤਯਾਨਾਸ ਕਰਨ ਵਾਲਾ ਦਿਨ ਰਾਤ ਤੁਹਾਡੇ ਪਾਸ ਰਹੇ ਅਰ ਤੁਹਾਡੇ ਉਤੇ ਹਕੂਮਤਾ ਕਰੇ ਅਰ ਤਹਾਨੂੰ ਬੇਵਕੂਫ ਬਨਾਵੇ, ਪਰ ਤੁਸੀ ਉਸਦਾ ਕੁਝ ਭੀ ਨਾ ਕਰ ਸਕੋ ਏਹ ਨਾ ਸਮਝਨਾ ਕਿ ਰਾਜੇ ਗੋਪਾਲ ਸਿੰਘ ਨੂ ਮੋਇਆਂ ਕਈ ਸਾਲ ਹੋ ਗਏ ਹਨ। ਮੈਂ ਸਿੱਧ ਕਰ ਦੇਵਾਂਗਾ ਕਿ ਉਸਦੇ ਲਹੂ ਨਾਲ ਭਿਜੀ ਹੋਈ ਜ਼ਮੀਨ ਅਜੇ ਤਕ ਨਹੀਂ ਸੁਕੀ ਹਾਂ ਤੁਸੀਂ ਜੇਕਰ ਮੈਥੋਂ ਪੁਛੋਗੇ ਕਿ ਸਾਡੇ ਪਿਆਰੇ ਰਾਜੇ ਨੂੰ ਮਾਰਨ ਵਾਲਾ ਕੇੜ੍ਹਾ ਹੈ ਤਾਂ ਮੈਂ ਜ਼ਰੂਰ ਦਸਾਂਗਾ ਕਿਉਂ ਕਿ ਅਸਲ ਵਿਚ ਮੈਂ ਆਯਾ ਹੀ ਇਸੇ ਕੰਮ ਵਾਸਤੇ ਹਾਂ।

ਛੋਟੇ ਨਕਾਬ ਪੋਸ਼ ਦੀ ਗਲ ਨੇ ਸਿਪਾਹੀਆਂ ਅਰ ਪੈਹਰਾ ਦੇਣ ਵਾਲੀਆਂ ਦਾਸੀਆਂ ਦੇ ਦਿਲ ਹਿਲਾ ਦਿਤੇ ਰਾਜੇ ਗੋਪਾਲ ਸਿੰਘ ਦੀ ਯਾਦ ਨੇ ਤੇ ਇਸ ਗਲ ਦੀ ਖਬਰ ਨੇ ਕਿ ਉਨਾਂ ਨੂੰ ਮੋਇਆਂ ਅਜੇ ਬਹੁਤ ਦਿਨ ਨਹੀਂ ਹੋਏ ਹਨ ਅਰ ਉਨਾਂ ਨੂੰ ਮਾਰਨ ਵਾਲਾ ਇਸੇ ਥਾਂ ਰੈਹਕੇ ਸਾਡੇ ਉਤੇ ਹਕੂਮਤ ਕਰਦਾ

ਹੈ ਉਨ੍ਹਾਂ ਨੂੰ ਬੇਹੋਸ਼ [illegible] ਤੋਂ
ਹੰਝੂ ਵਗ ਤੁਰੇ ਤੇ ਹਰ ਪਾਸਿਓਂ ਏਹੋ ਆਵਾਜ਼ ਆਉਣ ਲਗ
ਪਈ ਕਿ ਦਸੋ ੨ ਛੇਤੀ ਦਸੋ ਕਿ ਸਾਡੇ ਨੇਕ ਤੇ ਧਰਮਾਤਮਾਂ
ਰਾਜੇ ਨੂੰ ਮਾਰਨ ਵਾਲਾ ਕੌਣ ਤੇ ਕਿਥੇ ਹੈ ? ਉਸਦੇ ਉਤਰ
ਵਿਚ ਛੋਟੇ ਨਕਾਬ ਪੋਸ਼ ਨੇ ਫਰ ਕਿਹਾ ਕਿ ਏਹੋ ਬੇਈਮਾਨ
ਧਨਪਤ ਰਾਮ ਨੂੰ ਏਸ ਵੇਲੇ ਮੇਰੇ ਸਾਥੀ ਨੇ ਫੜਿਆ ਹੋਯਾ
ਹੈ ਤੁਹਾਡੇ ਰਾਜੇ ਨੂੰ ਮਾਰਨ ਵਾਲਾ ਤੇ ਉਸਦੀ ਇਜ਼ਤ ਖਰਾਬ
ਕਰਨ ਵਾਲਾ ਹੈ ਇਸ ਵਲੋਂ ਨਾਂ ਡਰੋ ਕਿ ਇਸਦੀ ਇਜ਼ਤ
ਮਹਾਰਾਨੀ ਦੇ ਦਰਬਾਰ ਵਿਚ ਬਹੁਤ ਹੈ ਸਗੋਂ ਅਜ਼ਮਾਓ ਪਰਤਣਾ ਯਾ
ਲਵੋ ਅਰ ਦੇਖੋ ਕਿ ਏਹ ਆਦਮੀ ਹੈ ਕਿ ਔਰਤ ਮੈਂ ਸਚ
ਕਹਿੰਦਾ ਹਾਂ ਕਿ ਕਈਆਂ ਵਰਿਆਂ ਤੋਂ ਏਹ ਤੁਹਾਡੀਆਂ ਅਖਾਂ
ਵਿਚ ਮਿਟੀ ਪਾਕੇ ਇਹ ਤੁਹਾਡੇ ਘਰ ਵਿਚ ਰਹਿੰਦਾ ਹੈ ਅਰ
ਤੁਹਾਡੇ ਰਾਜ ਦਾ ਨਾਸ਼ ਕਰ ਰਿਹਾ ਹੈ ਪਰ ਤੁਹਾਨੂੰ ਇਸਦੀ ਕੁਝ
ਭੀ ਪਰਵਾਹ ਨਹੀਂ ਹੈਂ ਏਨਾ ਹੀ ਨਹੀਂ ਮੈਂ ਤੁਹਾਨੂੰ ਇਕ ਹੋਰ
ਭੀ ਗਲ ਦਸਾਂਗਾ ਪਰ ਅਜੇ ਨਹੀਂ ਜ਼ਰਾ ਠੈਹਰੋ ਘੰਟਾ ਭਰ
ਅਰਾਮ ਖਾਓ ਸਵੇਰਾ ਹੋਣ ਦੇਵੋ ਤੇ ਸਾਨੂੰ ਦੋਹਾਂ ਨੂੰ ਏਥੇ ਹੀ
ਰੈਹਨ ਦੇਵੋ ਕਿਤੇ ਲੈ ਜਾਨ ਦਾ ਯਤਨ ਨਾ ਕਰੋ ।

ਛੋਟੇ ਨਕਾਬ ਪੋਸ਼ ਦੀ ਦੂਸਰੀ ਗੱਲ ਨੇ ਹੋਰ ਭੀ ਚੋਖਾ
ਰੰਗ ਚੜ੍ਹਾ ਦਿਤਾ ਚੌਹਾਂ ਪਾਸਿਆਂ ਤੋਂ ਸਿਪਾਹੀਆਂ ਅਰ ਦਾਸੀਆਂ
ਦੇ ਘੁਰ ਘੁਰ ਕਰਨ ਦੀ ਅਵਾਜ਼ ਆਉਨ ਲਗ ਪਈ ਕਿਸੇ ਕਿਸੇ
ਦੀਆਂ ਅੱਖਾਂ ਤੋਂ ਅਥਰੂ ਵਗ ਰਹੇ ਸਨ ਤੇ ਕਿਸੇ ਦੀ ਧੌਣ ਸਰਮ
ਨਾਲ ਨੀਵੀਂ ਹੋਗਈ ਸੀ ਅਰ ਕਿਸੇ ਨੇ ਅਫਸੋਸ ਨਾਲ ਆਪਨਾ
ਹਥ ਕਲੇਜੇ ਤੇ ਰਖ ਲਿਆ ਸੀ ਅਰ ਕੋਈ ਠੰਡੀ ਫੜੀ

ਜੋੜ ਰਿਹਾ ਸੀ ਤੇ ਚੋਰੀ ਚੋਰੀ ਵੱਲ ਪੀਹਕੇ ਧਨਪਤ ਵਲ ਵੇਖ

ਰਿਹਾ ਸੀ। ਭਾਵੇਂ ਰਾਤ ਦਾ ਸਮਾ ਸੀ ਪਰ ਉਨਾਂ ਮਸਾਲਾਂ ਦਾ
ਚੰਗਾ ਚਾਨਣਾ ਹੋ ਰਿਹਾ ਸੀ ਜੋ ਮਹਾਰਾਣੀ ਦੇ ਸਿਪਾਹੀ ਲਿਆਏ
ਸਨ ਏਸ ਕਰਕੇ ਉਥੋਂ ਦੀ ਹਰ ਇਕ ਚੀਜ਼ ਸਾਫ ਰ ਦਿਸ
ਰਹੀ ਸੀ। ਸਿਪਾਹੀਆਂ ਨੇ ਚੰਗੀਤਰਾਂ ਨੀਝ ਲਾ ਕੇ ਧਨਪਤ ਵਲ
ਦੇਖਿਆ ਤਾਂ ਉਸਦੇ ਚੇਹਰੇ ਵਿਚ ਬੜਾ ਫਰਕ ਮਲੂਮ ਹੋਇਆ
ਡਰ ਤੇ ਹੈਰਾਨੀ ਨੇ ਧਨਪਤ ਨੂੰ ਅਧ ਮੋਯਾ ਕਰ ਦਿਤਾ ਸੀ
ਅਰ ਉਸਦੇ ਮੂੰਹ ਤੇ ਹਲਦੀ ਵਰਤ ਗਈ ਸੀ। ਦੋਹਾਂ ਨਕਾਬ
ਪੋਸ਼ਾਂ ਨੇ ਜਦ ਦੇਖਿਆ ਕਿ ਸਿਪਾਹੀਆਂ ਦੇ ਦਿਲਾਂ ਵਿਚ ਜੋਸ਼
ਚੰਗੀ ਤਰਾਂ ਭਰ ਗਿਆ ਹੈ ਤੇ ਉਹ ਹੁਣ ਸਬਰ ਕਰਨਾ ਪਸੰਦ
ਨਹੀਂ ਕਰਦੇ ਤਾਂ ਆਪਸ ਵਿਚ ਕੁਛ ਇਸ਼ਾਰਾ ਕਰਨ ਦੇ ਪਿਛੋਂ
ਛੋਟੇ ਨਕਾਬ ਪੋਸ਼ ਨੇ ਧਨਪਤ ਦੀ ਸਾੜ੍ਹੀ ਦਾ ਉਪਰਲਾ ਹਿੱਸਾ
ਫੁਰਤੀ ਨਾਲ ਖਿਚ ਸੁਟਿਆ ਅਰ ਹੇਠਲੀ ਚੋਲੀ ਪਾੜ ਸੁਟੀ
ਤਾਂ ਦੋ ਬਨਾਵਟੀ ਗੇਂਦ ਬਾਹਰ ਡਿਗ ਪਏ ਜੋ ਮੰਮਿਆਂ ਦੀ ਥਾਂ
ਲਾਏ ਹੋਏ ਸਨ ਅਰ ਉਸਦੀ ਸ਼ਕਲ ਮਰਦਾਂਵੀ ਹੋਗਈ ਹੁਣ
ਤਾਂ ਮਹਾਰਾਣੀ ਦੇ ਸਿਪਾਹੀਆਂ ਨੂੰ ਪੂਰੇ ਦਰਜੇ ਦਾ ਕ੍ਰੋਧ ਚੜ੍ਹ
ਆਯਾ ਅਰ ਉਨ੍ਹਾਂ ਨੂੰ ਨਿਸਚਾ ਹੋਗਿਆ ਕਿ ਸਾਡੇ ਮਹਾਰਾਜ
ਗੋਪਾਲ ਸਿੰਘ ਇਸੇ ਹਰਾਮ ਜ਼ਾਦੇ ਦੇ ਸਬਬ ਮਾਰੇ ਗਏ ਹਨ,
ਪੈਹਰਾ ਦੇਣ ਵਾਲੀਆਂ ਜਿਤਨੀਆਂ ਔਰਤਾਂ ਸਨ ਸਭ ਹੈਰਾਨੀ
ਵਿਚ ਆਕੇ ਇਕ ਦੂਸਰੀ ਦਾ ਮੂੰਹ ਦੇਖਨ ਲਗ ਪਈਆਂ, ਅਰ
ਸਿਪਾਹੀਆਂ ਨੇ ਜੋਸ਼ [illegible] ਧਨਪਤ ਨੂੰ ਘੇਰ ਲਿਆ ਅਰ
ਉਸਦੀ ਦੁਰਗਤ ਕਰਨ ਲਗੇ ਅਜੇਹੀ ਅਵਸਤਾ ਵੇਖਕੇ ਦੋਵੇਂ
ਨਕਾਬ ਪੋਸ਼ ਧਨਪਤ ਨੂੰ ਛਡਕੇ ਲਾਂਭੇ ਜਾਂ ਖਲੋਤੇ। ਸਿਪਾਹੀਆਂ

ਨੇਵਾਰੀ ਵਾਰੀ ਧਨਪਤ ਤੇ ਪਰਸਨ ਕਰਨ ਆਰੰਭ ਦਿਤੇ ਪਰ ਉਸ ਦਾ ਹਾਲ ਅਜੇਹਾ ਨਹੀਂ ਸੀ ਕਿ ਓਹ ਕਿਸੇ ਪ੍ਰਸ਼ਨ ਦਾ ਉਤਰ ਦੇ ਸਕੇ ਛੇਕੜ ਬਹੁਤ ਕੁਛ ਸੋਚਨ ਦੇ ਪਿਛੋਂ ਏਹ ਸਲਾਹ ਪੱਕੀ ਹੋਈ ਕਿ ਧਨਪਤ ਨੂ ਰਾਜ ਦੀਵਾਨ ( ਵਜੀਰ ) ਦੇ ਪਾਸ ਲੈ ਚਲਨਾ ਚਾਹੀਦਾ ਹੈ ਅਰ ਦੋਹਾਂ ਨਕਾਬ ਪੋਸ਼ਾਂ ਨੂੰ ਭੀ ਨਾਲ ਹੀ ਲੈ ਜਾਨਾ ਠੀਕ ਹੈ ।

ਸਿਪਾਹੀ ਲੋਕ ਜਿਸ ਵੇਲੇ ਧਨਪਤ ਵਲੋਂ ਸੋਚ ਵਿਚਾਰ ਕਰ ਰਹੇ ਸਨ ਤੇ ਗੁਸੇ ਵਿਚ ਭਰੇ ਹੋਏ ਅਰ ਦੋਹਾਂ ਨਕਾਬ ਪੋਸ਼ਾਂ ਵਲੋਂ ਜੋ ਧਨਪਤ ਨੂ ਛਡਕੇ ਲਾਂਭੇ ਹੋ ਗਏ ਸਨ ਥੋੜੇ ਚਿਰ ਲਈ ਬਿਲਕੁਲ ਬੇਫਿਕਰੇ ਸਨ ਪਰ ਜਿਸ ਵੇਲੇ ਏਹ ਸਲਾਹ ਪੱਕੀ ਹੋਈ ਕਿ ਧਨਪਤ ਦੇ ਨਾਲ ਹੀ ਓਨਾਂ ਦੋਹਾਂ ਨੂੰ ਭੀ ਦੀਵਾਨ ਸਾਹਿਬ ਦੇ ਪਾਸ ਲੈ ਚਲਨਾ ਚਾਹੀਦਾ ਹੈ ਤਾਂ ਦੋਹਾਂ ਨਕਾਬ ਪੋਸ਼ਾਂ ਨੂੰ ਢੂੰਡਨ ਲਗੇ, ਪਰ ਓਹ ਦੋਵੇਂ ਨਕਾਬ ਪੋਸ਼ ਛਾ ਬਨਾਕੇ ਅਜੇਹੇ ਗੁੰਮ ਹੋਏ ਕਿ ਉਨਾਂ ਦੀ ਝਲਕ ਤਕ ਨਾ ਦਿਸੀ। ਇਕ ਬੋਲਿਆ "ਅਜੇ ਹੁਣ ਇਥੇ ਹੀ ਸਨ, ਦੂਸਰੇ ਨੇ ਕਿਹਾ "ਹਾਂ ਏਹ ਤਾਂ ਅਸੀਂ ਭੀ ਜਾਨਦੇ ਹਾਂ ਪਰ ਹੁਣ ਇਹ ਦਸੋ ਕਿ ਓਹ ਗਏ ਕਿਥੇ ਤੀਸਰੇ ਨੇ ਕਿਹਾ "ਜੀ ਓਹ ਨਸਨ ਵਾਲੇ ਤਾਂ ਨਹੀਂ ਹਨ ਜਰੂਰ ਕਿਤੇ ਐਥੇ ਹੀ ਲੁਕਕੇ ਸਾਡਾ ਤਮਾਸ਼ਾ ਦੇਖਦੇ ਹੋਣਗੇ। ਬਸ ਏਸੇ ਤਰਾਂ ਦੀਆਂ ਗਲਾਂ ਆਪਸ ਵਿਚ ਕਰਦੇ ਤੇ ਦੋਹਾਂ ਨਕਾਬ ਪੋਸ਼ਾਂ ਨੂ ਐਧਰ ਓਧਰ ਢੂੰਡਨ ਲਗ ਪਏ ਪਰ ਓਹ ਦੋਵੇਂ ਓਥੇ ਹੁੰਦੇ ਤਾਂ ਪਤਾ ਲਗਦਾ। ਛੇਕੜ ਲਭਦਿਆਂ ਲਭਾਉਂਦਿਆਂ ਦਿਨ ਚੜ੍ਹ ਗਿਆ ਅਰ ਏਨੇ ਚਿਰ ਵਿਚ ਏਸ ਅਚਰਜ ਘਟਨਾ ਦੀ ਖਬਰ ਜਾਦੂ ਵਾਂਗ [illegible] ਦੂਰ ਦੂਰ ਤਕ ਖਿਲਰ ਗਈ।

ਏਸੇ ਵੇਲੇ ਮਾਯਾ ਰਾਣੀ ਦੇ ਸਿਪਾਹੀ [illegible] ਹੀ ਸੁਤੰਤਰ ਅਰ ਆਪਣੀ ਮਰਜ਼ੀ ਵਾਲੇ ਸਗੋਂ ਬਾਗੀਆਂ ਜਹੇ ਹੋਏ ਹੋਏ ਸਨ ਬਹੁਤ ਢੂੰਡ ਭਾਲ ਦੇ ਪਿਛੋਂ ਭੀ ਜਦ ਦੋਹਾਂ ਨਵਾਬ ਪੋਸ਼ਾਂ ਦਾ ਪਤਾ ਨਾ ਲਗਾ ਤਾਂ ਲਾਚਾਰ ਹੋਕੇ ਬਦੀਆਨ ਧਨਪਤ ਨੂੰ ਹੀ ਘਸੀਟਦੇ ਹੋਏ ਬਾਗ ਦੇ ਬਾਹਰ ਕਢ ਤੁਰ ਪਏ।

ਜਦ ਏਨਾਂ ਗੱਲਾਂ ਦੀ ਖਬਰ ਮਾਯਾ ਰਾਣੀ ਨੂੰ ਪਹੁੰਚੀ ਤਾਂ ਪੈਹਲਾਂ ਤਾਂ ਓਹ ਬਹੁਤ ਹੀ ਘਾਬਰਾਈ ਅਰ ਆਪਣਾ ਤੇ ਧਨਪਤ ਕੀ ਜਾਨ ਵਲੋਂ ਨਿਰਾਸ ਹੋਕੇ ਸੋਚਣ ਲਗੀ ਕਿ ਹੁਣ ਕੀ ਕਰਨਾ ਚਾਹੀਦਾ ਹੈ ? ਏਸ ਵੇਲੇ ਓਸਦੀ ਸੂਰਤ ਤੋਂ ਓਸਦੇ ਦਿਲ ਦੇ ਹਾਲ ਦਾ ਬੜਾ ਪਤਾ ਲਗਦਾ ਸੀ। ਓਸਦਾ ਚੇਹਰਾ ਪੀਲਾ ਤੇ ਪਲਕਾਂ ਹੇਠਾਂ ਨੂੰ ਝੁਕੀਆਂ ਹੋਈਆਂ ਸਨ ਕਦੀ ੨ ਓਸਦਾ ਸਰੀਰ ਕੰਬਣ ਲਗ ਜਾਂਦਾ ਸੀ ਅਰ ਕਦੇ ਕਦੇ ਅਖਾਂ ਚੰਚਲ ਹੋਕੇ ਲਾਲ ਹੋ ਜਾਂਦੀਆਂ ਸਨ। ਥੋੜ ਹੀ ਹੀ ਫਿਰ ਪਿਛੋਂ ਓਸਦੇ ਹੋਠ ਕੰਬਨ ਲਗ ਪਏ ਅਰ ਅਖਾਂ ਦੀ ਲਾਲੀ ਦੇ ਨਾਲ ਹੀ ਓਸਦਾ ਮੂੰਹ ਭੀ ਲਾਲ ਹੋ ਗਿਆ, ਜਿਸਨੂੰ ਦੇਖਦਿਆਂ ਹੀ ਓਹ ਦਾਸੀਆਂ ਜੋ ਓਸਦੇ ਪਾਸ ਸਨ ਸਮਝ ਗਈਆਂ ਕਿ ਹੁਣ ਇਸਨੂੰ ਹਦ ਦਰਜੇ ਦਾ ਕ੍ਰੋਧ ਚੜ੍ਹ ਆਯਾ ਹੈ। ਕੁਝ ਸੋਚ ਬਿਚਾਰ ਦੇ ਪਿਛੋਂ ਮਾਯਾ ਰਾਣੀ ਬੋਲ ਉਠੀ ਕਿ ਅੰਤ ਵੇਲੇ ਓਨਾਂ ਦੁਸ਼ਟਾਂ ਨੂੰ ਸਮਝਾਓਣਾਂ ਭੀ ਸਮੇਂ ਦਾ ਨਸ਼ਟ ਕਰਨਾ ਹੈ। ਦੂਸਰੇ ਮੈਂ ਤਲਿਸਮ ਦੀ ਰਾਣੀ ਹੀ ਕਾਹਦੀ ਜੋ ਏਨਾਂ ਥੋੜ ਜਹੇ ਦੁਸ਼ਟਾਂ ਨੂੰ ਕਾਬੂ ਵਿਚ ਨਾ ਕਰ ਸਕੀ ਜਾਂ ਏਨਾਂ ਥੋੜੇ ਜਹੇ ਸਿਪਾਹੀਆਂ ਨੂੰ ਆਗਿਆ ਭੰਗ ਕਰਨ ਦੀ ਸਜ਼ਾ ਨਾ ਦੇ ਸਕੀ। ਏਨਾਂ ਕੈਂਹਦਿਆਂ ਹੀ ਮਾਯਾ

ਰਾਣੀ ਆਪਣੀ ਥਾਂ ਤੋਂ ਉਠੀ ਅਰ ਦੀਵਾਨ ਖਾਨੇ ਵਿਚੋਂ

ਹੁੰਦੀ ਹੋਈ ਉਸ ਕੋਠੜੀ ਵਿਚ ਜਾ ਪਹੁੰਚੀ ਜਿਥੋਂ ਬਾਗ ਦੇ ਤੀਸਰੇ ਦਰਜੇ ਵਿਚ ਜਾਣ ਦਾ ਰਸਤਾ ਸੀ। ਜਿਸਦਾ ਜ਼ਿਕਰ ਅਸੀਂ ਉਸ ਵੇਲੇ ਕਰ ਆਏ ਹਾਂ ਜਦ ਪਾਗਲ ਬਣੇ ਹੋਏ ਤੇਜਾ ਸਿੰਘ ਜੀ ਮਾਯਾ ਰਾਣੀ ਦੀ ਆਗਯਾ ਅਨੁਸਾਰ ਹਰਨਾਮ ਸਿੰਘ ਦੇ ਨਾਲ ਬਾਗ ਦੇ ਤੀਸਰੇ ਦਰਜੇ ਵਿਚ ਪਹੁੰਚਾਏ ਗਏ ਸਨ।

ਮਾਇਆ ਰਾਣੀ ਕੋਠੜੀ ਦੇ ਅੰਦਰ ਗਈ। ਉਥੋਂ ਦੂਸਰੀ ਕੋਠੜੀ ਵਿਚ ਜਾਣ ਵਾਸਤੇ ਇਕ ਬੂਹਾ ਸੀ ਉਸ ਬੂਹੇ ਨੂੰ ਖੋਲ੍ਹ ਕੇ ਦੂਸਰੀ ਕੋਠੜੀ ਵਿਚ ਗਈ ਉਥੇ ਇਕ ਛੋਟਾ ਜਿਹਾ ਖੂਹ ਸੀ ਜਿਸ ਵਿਚ ਉਤਰਨ ਵਾਸਤੇ ਜ਼ੰਜੀਰ ਲਗੀ ਹੋਈ ਸੀ ਉਹ ਖੂਹ ਦੇ ਅੰਦਰ ਉਤਰ ਗਈ ਅਰ ਇਕ ਲੰਮੇ ਚੌੜੇ ਮਕਾਨ ਵਿਚ ਪਹੁੰਚੀ ਉਥੇ ਬਿਲਕੁਲ ਹੀ ਹਨੇਰਾ ਸੀ ਮਾਇਆ ਰਾਣੀ ਟੋਂਹਦੀ ਟੋਂਹਦੀ ਇਕ ਨੁਕਰ ਵਲ ਗਈ ਉਥੇ ਜਾਕੇ ਉਸਨੇ ਕੋਈ ਪੇਚ ਘੁਮਾਇਆ ਜਿਸਦੇ ਨਾਲ ਹੀ ਉਸ ਮਕਾਨ ਵਿਚ ਚਾਨਣ ਹੋ ਗਿਆ ਅਰ ਉਥੋਂ ਦੀ ਹਰ ਇਕ ਚੀਜ਼ ਚੰਗੀ ਤਰਾਂ ਨਜ਼ਰ ਆਉਣ ਲਗ ਪਈ ਉਹ ਰੋਸ਼ਨੀ ਇਕ ਸ਼ੀਸ਼ੇ ਦੇ ਗੋਲੇ ਵਿਚੋਂ ਨਿਕਲ ਰਹੀ ਸੀ ਜੋ ਛਤ ਦੇ ਨਾਲ ਲਟਕਦਾ ਪਿਆ ਸੀ ਉਹ ਮਕਾਨ ਇਕ ਬੜਾ ਲੰਮਾ ਚੌੜਾ ਦਾਲਾਨ ਸੀ ਪਰ ਚੌਤਰਫੀ ਕੰਧਾਂ ਹੋਣ ਦੇ ਕਾਰਨ ਕਮਰਾ ਕਹਿਣਾ ਚਾਹੀਦਾ ਹੈ ਅਦਭੁਤ ਤਸਵੀਰਾਂ ਅਰ ਭਾਂਤ ਭਾਂਤ ਦੇ ਕਲਾ ਪੁਰਜ਼ਿਆਂ ਨਾਲ ਭਰਿਆ ਹੋਇਆ ਸੀ ਵਿਚਕਾਰ ਕਤਾਰ ਵਾਰ ਚੌਵੀ ਥੰਮ ਸੰਗ ਮਰਮਰ ਦੇ ਖੜੇ ਸਨ ਅਰ ਦੋ ਦੋ ਥੰਮਾਂ ਦੇ ਉਪਰ ਮਹਿਰਾਬ ਦਾਰ ਪੱਥਰ ਚੜ੍ਹਿਆ ਹੋਇਆ ਸੀ ਜਿਸਨੂੰ ਅਸੀਂ ਆਮ ਤੌਰ ਤੇ

CC-0. Kashmir Research Institute, Srinagar. Digitized by eGangotri

ਬਿਨਾ ਦਰਵਾਜ਼ੇ ਦੇ ਫਾਟਕ ਸਮਝ ਸਕਦੇ ਹਾਂ । ਮੇਹਰਾਬੀ ਪੱਥਰਾਂ ਦੇ ਵਿਚਕਾਰ ਵਡੇ ੨ ਘੰਟ ਲਟਕ ਰਹੇ ਸਨ, ਤੇ ਹਰਇਕ ਘੰਟੇ ਦੇ ਹੇਠਾਂ ਇਕ ਗਰਾਰੀ ਦਾਰ ਪਹੀਆ ਸੀ ।



ਮਾਇਆ ਰਾਣੀ ਨੇ ਹਰਇਕ ਮੇਹਰਾਬ ਨੂੰ ਜਿਨਾਂ ਉਤੇ ਮੋਟੇ ੨ ਅਖਰ ਲਿਖੇ ਹੋਏ ਸਨ ਚੰਗੀਤਰਾਂ ਵੇਖਣਾ ਸ਼ੁਰੂ ਕਰ ਦਿਤਾ ਅਰ ਇਕ ਮੇਹਰਾਬ ਦੇ ਹੇਠਾਂ ਖਲੋ ਗਈ ਜਿਸਦੇ ਉਤੇ ਏਹ ਲਿਖਿਆ ਹੋਇਆ ਸੀ । ਦੂਸਰੇ ਦਰਜੇ ਦਾ ਤਲਿਸਮੀ ਬਾਗ ਮਾਇਆ ਰਾਣੀ ਨੇ ਓਸ ਪਹੀਏ ਨੂ ਭੁਵੌਣਾ ਸ਼ੁਰੂ ਕਰ ਦਿਤਾ ਜੋ ਓਸ ਮੇਹਰਾਬ ਦੇ ਵਿਚ ਲਟਕੇ ਹੋਏ ਘੰਟੇ ਦੇ ਹੇਠਾਂ ਸੀ, ਪਹੀਆ ਚਾਰ ਪੰਜ ਵਾਰੀ ਭੌਂਕੇ ਰੁਕ ਗਿਆ । ਤਦ ਮਾਇਆ ਰਾਣੀ ਓਥੋਂ ਹਟ ਗਈ ਅਰ ਏਹ ਕੈਂਹਦੀ ਹੋਈ ਭੌਂਕੇ ਸਾਹਮਣੇ ਪਾਸੇ ਦੀ ਕੰਧ ਕੋਲ ਚਲੀ ਗਈ ਕਿ ਦੇਖੀਏ ਏਹ ਬੇਈਮਾਨ ਕਿਸਤਰਾਂ ਹੁਣ ਬਾਗੋਂ ਬਾਹਰ ਜਾਂਦੇ ਹਨ । ਕੰਧ ਵਿਚ ਨੰਬਰ ਵਾਰ ਬਿਨਾਂ ਬੂਹਿਆਂ ਤੋਂ ਪੰਜ ਅਲਮਾਰੀਆਂ ਸਨ ਹਰਇਕ ਅਲਮਾਰੀ ਵਿਚ ਚਾਰ ਖਾਨੇ ਸਨ, ਪੇਹਲੀ ਅਲਮਾਰੀ ਵਿਚ ਸ਼ੀਸ਼ੇ ਦੀਆਂ ਸੁਰਾਹੀਆਂ ਸਨ । ਦੂਸਰੀ ਵਿਚ ਤਾਂਏ ਦੇ ਬਹੁਤ ਸਾਰੇ ਤਵੇ ਸਨ ਤੇ ਤੀਸਰੀ ਕਾਗਤਾਂ ਦੇ ਮੁਠਿਆਂ ਨਾਲ ਭਰੀ ਹੋਈ ਸੀ ਜਿਨਾਂ ਨੂ ਸਿਉਂਕ ਨੇ ਨਾਸ ਕਰ ਦਿਤਾ ਸੀ ਚੌਥੀ ਵਿਚ ਅਸਟ ਧਾਤੂ ਦੀਆਂ ਛੋਟੀਆਂ ੨ ਮੂਰਤਾਂ ਸਨ ਤੇ ਪੰਜਵੀਂ ਵਿਚ ਕੇਵਲ ਤਾਂਬੇ ਦੇ ਚਾਰ ਪਤਰੇ ਸਨ ਜਿਨਾਂ ਦੇ ਉਪਰ ਮੋਟੇ ੨ ਸੋਹਣੇ ੨ ਅੱਖਰ ਉਕਰੇ ਹੋਏ ਸਨ ।

ਮਾਇਆ ਰਾਣੀ ਓਸ ਅਲਮਾਰੀ ਦੇ ਪਾਸ ਗਈ ਜਿਸ ਵਿਚ ਸ਼ੀਸ਼ੇ ਦੀਆਂ ਸੁਰਾਹੀਆਂ ਸਨ ਅਰ ਇਕ ਸੁਰਾਹੀ ਚੁਕ

ਲਈ ਸਾਇਦ ਓਸ ਵਿਚ ਕਿਸੇ ਪਰਕਾਰ ਦਾ ਅਰਕ ਸੀ ਉਸ
ਵਿਚੋਂ ਥੋੜਾ ਜਿਹਾ ਪੀਣ ਦੇ ਪਿਛੋਂ ਸੁਰਾਹੀ ਹਥ ਵਿਚ ਲੈਕੇ
ਪਿਛਾਹਾਂ ਨੂੰ ਹਟੀ ਅਰ ਦੂਸਰੀ ਅਲਮਾਰੀ ਦੇ ਪਾਸ ਗਈ ਜਿਸ
ਵਿਚ ਤਾਂਬੇ ਦੇ ਡੱਬੇ ਸਨ ਇਕ ਡੱਬਾ ਚੁਕ ਲਿਆ ਅਰ ਓਥੋਂ ਤੁਰ
ਪਈ। ਜਿਸ ਤਰਾਂ ਏਹਦਾ ਜਾਣਾ ਅਸੀਂ ਉਤੇ ਲਿਖ ਚੁਕੇ ਹਾਂ
ਉਸ ਤਰਾਂ ਭੌਂਦੀ ਹੋਈ ਆਪਣੇ ਦੀਵਾਨ ਖਾਨੇ ਵਿਚ ਆ ਪਹੁੰਚੀ
ਜਿਸ ਦੇ ਅਗੇ ਬੜੇ ਸੋਹਣੇ ੨ ਫੁਲਾਂ ਵਾਲੇ ਗਮਲੇ ਲਗੇ ਹੋਏ ਸਨ
ਉਥੇ ਪਹੁੰਚ ਕੇ ਉਸਨੇ ਡੱਬਾ ਖੋਲ੍ਹਿਆ, ਉਸਦੇ ਅੰਦਰ ਇਕ
ਪਰਕਾਰ ਦਾ ਧੂੜਾ ਭਰਿਆ ਹੋਯਾ ਸੀ ਉਸ ਵਿਚੋਂ ਅੱਧਾ ਧੂੜਾ
ਉਨਾਂ ਸੋਹਣਿਆਂ ਗਮਲਿਆਂ ਵਿੱਚ ਛਿੜਕ ਦਿਤਾ ਬਾਕੀ ਅੱਧਾ
ਧੂੜਾ ਬਚਿਆ ਹੋਇਆ ਲੈਕੇ ਦੀਵਾਨਖਾਨੇ ਦੀ ਛੱਤ ਉਤੇ ਚੜ੍ਹ
ਗਈ ਅਰ ਆਪਣੇ ਨਾਲ ਇਕ ਲੀਲਾ ਨਾਮੇਂ ਦਾਸੀ ਨੂੰ ਜੋ ਸਭ
ਦਾਸੀਆਂ ਦੀ ਸਰਦਾਰ ਸੀ ਲੈਂਦੀ ਗਈ, ਏਹ ਸਭ ਕੰਮ ਜੋ
ਅਸੀਂ ਉਤੇ ਲਿਖ ਆਏ ਹਾਂ ਮਾਯਾ ਰਾਣੀ ਨੇ ਬੜੀ ਫੁਰਤੀ
ਨਾਲ ਕਰ ਲਏ ਉਸ ਤੋਂ ਪਹਿਲਾਂ ਕਿ ਸਿਪਾਹੀ ਦਲਪਤ ਨੂੰ
ਲੈਕੇ ਬਾਗ਼ ਦੇ ਦੂਸਰੇ ਦਰਵਾਜ਼ਿਓਂ ਬਾਹਰ ਚਲੇ ਜਾਵਣ।

ਜਦ ਮਾਯਾ ਰਾਣੀ ਲੀਲਾ ਨੂੰ ਨਾਲ ਲੈਕੇ ਦੀਵਾਨ
ਖਾਨੇ ਦੀ ਛਤ ਉਤੇ ਚੜ੍ਹ ਗਈ ਤਦ ਉਸਨੇ ਸੁਰਾਹੀ ਦਿਖਾਕੇ
ਲੀਲਾ ਨੂੰ ਕਿਹਾ ਬੁਕ ਕਰ ਏਸ ਵਿਚੋਂ ਮੈਂ ਥੋੜਾ ਜੇਹਾ ਅਰਕ
ਤੈਨੂੰ ਦੇਂਦੀ ਹਾਂ" ਪੀ ਜਾਹ ਅਰ ਉਸ ਆਫਤ ਤੋਂ ਬਚੀ ਰਹੁ
ਜੋ ਥੋੜੇ ਚਿਰ ਤਕ ਏਥੋਂ ਦੇ ਰਹਿਣ ਵਾਲਿਆਂ ਤੇ ਆਯਾ
ਚਾਹੁੰਦੀ ਹੈ।

**[illegible]—( ਰਬ [illegible] ) ਮੈਂ [illegible] ਜਾਣਦੀ [illegible]**

ਕਿ ਜਿਨੀ ਮੇਹਰਬਾਨੀ ਤੁਹਾਡੀ ਮੇਰੇ ਉਤੇ ਹੈ ਉਤਨੀ ਹੋਰ ਕਿਸੇ ਉਤੇ ਨਹੀ ਹੈ।



ਮਾਯਾ:—(ਲੀਲਾ ਦੇ ਬੁਕ ਵਿਚ ਅਰਕ ਪਾਕੇ ) ਏਸਨੂੰ ਛੇਤੀ ਹੀ ਪੀ ਜਾਹ ਤੇ ਜੋ ਮੈਂ ਕੈਂਹਦੀ ਹਾਂ ਚੰਗੀ ਤਰਾਂ ਧਿਆਨ ਦੇਕੇ ਸੁਣ।

ਲੀਲਾ—ਹਾਂ ਮੈਂ ਧਿਆਨ ਨਾਲ ਸਣਦੀ ਹਾਂ ਕਿਉਂਕਿ ਏਸ ਵੇਲੇ ਆਪਦਾ ਹਾਲ ਕੁਝ ਹੋਰ ਹੀ ਹੋ ਰਿਹਾ ਹੈ ਅਰ ਏਹ ਜਾਨਣ ਵਾਸਤੇ ਮੇਰਾ ਜੀ ਬੇਚੈਨ ਹੋਰਿਹਾ ਹੈ ਕਿ ਹੁਣ ਕੀ ਕੀਤਾ ਜਾਵੇਗਾ।

ਮਾਯਾ:—ਮੈਂ ਆਪਣਾ ਭੇਦ ਤੈਥੋਂ ਲੁਕਾਕੇ ਨਹੀ ਰਖਦੀ, ਜੋ ਕੁਝ ਕਰ ਚੁਕੀ ਹਾਂ ਜਾਂ ਜੋ ਕੁਝ ਕਰਦੀ ਹਾਂ ਤੈਨੂੰ ਸਭ ਮਲੂਮ ਹੈ ਸਿਰਫ ਦੋ ਭੇਤ ਮੈਂ ਤੈਥੋਂ ਲੁਕਾਏ ਸਨ ਜਿਨਾਂ ਵਿਚੋਂ ਇਕ ਤਾਂ ਅਜ ਖੁਲਹੀ ਗਿਆ ਹੈ ਤੇ ਦੂਜੇ ਦਾ ਹਾਲ ਫੇਰ ਮੈਂ ਤੈਨੂੰ ਕਿਸੇ ਵੇਲ ਦਸਾਂਗੀ ਏਨਾਂ ਭੇਦਾਂ ਵਲੋਂ ਮੈਨੂੰ ਧਕਾਨ ਹੈ ਕਿ ਜੇ ਕਿਸੇ ਨੂੰ ਮਲੂਮ ਹੋ ਜਾਵੇਗਾ ਤਾਂ ਮੈਂ ਜਰੂਰ ਮਾਰੀ ਜਾਵਾਂਗੀ ਛੇਕੜ ਅਜੇਹਾ ਹੀ ਹੋਇਆ ਤੂੰ ਦੇਖਹੀ ਚੁਕੀ ਹੈਂ ਕਿ ਦੁਸ਼ਟ ਨਕਬ ਪੋਸ਼ਾਂ ਨੇ ਏਥੇ ਪਹੁੰਚਕੇ ਕੀ ਹਨੇਰ ਮਚਾ ਰਖਿਆ ਹੈ ਹੁਣ ਜਦੋਂ ਤਕ ਮੈਂ ਸਮਝ ਦੀ ਹਾਂ ਧਨਪਤ ਵਾਲਾ ਭੇਦ ਲੁਕਿਆ ਰੈਹਨਾ ਬਹੁਤ ਹੀ ਮੁਸ਼ਕਿਲ ਹੈ। ਅਰ ਏਸਦੇ ਨਾਲ ਹੀ ਦੁਸ਼ਟ ਸਿਪਾਹੀਆਂ ਦਾ ਮਿਜਾਜ ਭੀ ਵਿਗੜ ਗਿਆ ਹੈ ਮੰਨ ਲਿਆ ਜਾਵੇ ਕਿ ਮੈਂ ਕਿਸੇ ਤਰਾਂ ਦੀ ਬਰਿਆਈ ਭੀ ਕੀਤੀ ਹੈ ਤਾਂਭੀ ਓਨਾਂ ਨੂੰ ਮੇਰੇ ਵਿਰੁਧ ਨਹੀ ਹੋਣਾ ਚਾਹੀਦਾਸੀ, ਪਰ ਏਹ ਸਿਪਾਹੀ ਲੋਕ ਮੁੱਢੋਂ ਹੀ ਉਜੜ ਹਨ ਪਰ ਮੇਰੇ ਨਾਲ

ਖੋਟ ਕਰਨ ਦਾ ਨਤੀਜਾ ਚੰਗਾ ਨਾ ਹੋਵੇਗਾ । ਅਫਸੋਸ ! ਉਨਾਂ ਨੇ ਏਸ ਗਲ ਨੂੰ ਸੋਚਿਆ ਹੀ ਨਾ ਕਿ ਆਖਰ ਮਾਯਾ ਰਾਣੀ ਤਲਿਸਮ ਦੀ ਰਾਨੀ ਹੈ ! ਵੇਖ ਮੈਂ ਕੀ ਏਥੋਂ ਬਾਹਰ ਜਾਨ ਦਾ ਰਸਤਾ ਬੰਦ ਕਰ ਦਿਤਾ ਹੈ ਹੁਣ ਉਨ੍ਹਾਂ ਲੋਕਾਂ ਦੀ ਕੀ ਮਜਾਲ ਹੈ ਕਿ ਏਥੋਂ ਬਾਹਰ ਜਾ ਸਕਨ ਸਗੋਂ ਥੋੜੇ ਚਿਰ ਤਾਈਂ ਤੂ ਵੇਖੇਂਗੀ। ਕਿ ਮੈਂ ਕਿਸਤਰਾਂ ਉਨਾਂ ਲੋਕਾਂ ਨੂ ਹਲਾਲ ਕਰਦੀ ਹਾਂ ਏਹ ਦਵਾ ਜੋ ਮੈਂ ਗਮਲਿਆਂ ਵਿਚ ਛਿੜਕੀ ਹੈ ਬਹੁਤ ਹੀ ਤੇਜ਼ ਤੇ ਆਪਣੀ ਮੈਹਕ ਦੂਰ ਦੂਰ ਤਕ ਖਿਲਾਰਨ ਵਾਲੀ ਹੈ ਏਸਤੋਂ ਵਧਕੇ ਕਈ ਬੇਹੋਸ਼ੀ ਦੀ ਦਵਾ ਦੁਨੀਆਂ ਵਿਚ ਨਾ ਹੋਵੇਗੀ ਅਰ ਏਹੋ ਉਨਾਂ ਬਦਮਾਸ਼ਾਂ ਦੇ ਨਾਲ ਨੈਹਣ ਦਾ ਕੰਮ ਕਰੇਗੀ ਤੂ ਉਨਾਂ ਸਭਨਾਂ ਦੇ ਪਾਸ ਜਾ ਤੇ ਚੋਰੀ ਕੀਤਾ ਸਮਾਨ ਚੁਕਾਕੇ ਮੇਰੇ ਪਾਸ ਲੈ ਆ। ਹਛਾ ਜਾ. ਨਹੀਂ । ਨਹੀਂ ਹਛਾ ਜਾਨ ਦੇਹ ਮੈਂ ਤੈਨੂੰ ਇਕ ਹੋਰ ਗਲ ਦਸਦੀ ਹਾਂ ਏਹ ਤਾਂ ਮੈਂ ਸਮਝ ਹੀ ਚੁਕੀ ਹਾਂ ਕਿ ਮੇਰਾ ਜਾਨ ਹੁਣ ਜਾਨਾ ਚਾਹੁੰਦੀ ਹੈ, ਪਰ ਫੇਰ ਭੀ ਮੈਂ ਕਦਾ ਚਲਾਕਾਂ ਨੂ ਮਾਰੇ ਬਿਨਾ ਨਾ ਛਡਾਂਗੀ ਅਫਸੋਸ । ਪਤਾ ਨਹੀਂ ਜੋ ਓਹ ਦੋਵੇਂ ਹਰਾਮਜ਼ਾਦੇ ਨਕਾਬ ਪੋਸ਼ ਕਿਥੇ ਚਲੇ ਗਏ ? ਹਛਾ ਵੇਖਿਆ ਜਾਵੇਗਾ ਹਾਏ ( ਆਪਣੀ ਠੋਡੀ ਫੜਕੇ ) ਮੈਨੂ ਸ਼ਕ ਹੈ ਕਿ ਇਕ ਤਾਂ ਉਨਾਂ ਵਿਚੋਂ ਜ਼ਰੂਰ ਹਾਂ ਜ਼ਰੂਰ ਜ਼ਰੂਰ, ਬੇਸ਼ਕ ਓਹੋ ਹੈ ਹਛਾ ਹੋਵੇਗਾ ਸੋ ਦੂਸਰਾ ਤਾਂ ਮੈਂ ਸਮਝ ਗਈ ਮਗਰ ਓਹੋ ਹੈ । ਓਸ ਚੀਜ਼ਦਾ ਜਾਣਾ ਹੀ ਬੁਰਾ ਹੋਇਆ । ਹਛਾ ਹੁਣ ਮੈਂ ਦੂਸਰੇ ਕੰਮ ਦਾ ਫਿਕਰ ਕਰਦੀ ਹਾਂ ਹੁਣ ਤਾਂ ਸਾਹ ਉਤੇ ਹੀ ਖੇਡਨਾ ਪਿਆ ਹੈ। ਇਕ ਵਾਰੀ ਤਾਂ ਮੈਨੂ ਤੈਨੂ ਫੜ...... ਹਾਂ ਤੂ ਮੇਰਾ ਮਤਲਬ ਤਾਂ ਸਮਝ ਹੀ ਗਈ ਹੈਂ ਨਾ ?

ਐਸ ਵੇਲੇ ਮੇਰਾ ਦਿਲ............ਹੱਛਾ ............ਤੂ ਜਾਕੇ ਦੇਖ ਔਂਠ ਜਾਨ ਤਾਂ ਠੀਕ ਹੈ ਨਹੀਂ ਤਾਂ ਅਜ ਏਸ ਬਾਗ ਨੂੰ ਮੈਂ ਓਨਾਂਦੇ ਲਹੂ ਨਾਲ ਹੀ ਸਿੰਜਾਂਗੀ ।

ਐਸ ਵੇਲੇ ਮਾਯਾ ਰਾਨੀ ਦੀਆਂ ਗਲਾਂ ਭਾਵੇਂ ਬੇਤੁਕੀਆਂ ਤੇ ਬੇਜੋੜ ਸਨ ਪਰ ਚਾਲਾਕ ਤੇ ਪੂਰਤ ਲੀਲਾ ਓਸਦਾ ਸਾਰਾ ਮਤਲਬ ਸਮਝ ਗਈ ਅਰ ਏਹ ਕੈਂਹਦੀ ਹੋਈ ਓਥੋਂ ਤਰ ਪਈ ਕਿ ਤੁਸ ਚਿੰਤਾ ਨ ਕਰੋ ਮੈਂ ਹੁਣੇ ਜਾਕੇ ਓਨਾਂ ਨੂੰ ਠੀਕ ਕਰਦੀ ਹਾਂ ਜਰਾ ਤੁਸੀ ਆਪਨਾ ਦਿਲ ਟਿਕਾਨ ਕਰੋ ਅਰ ਤਲਿਆਨੀ ਕਦ ( ਜਰਾ ਬਕਤੂਰ ਸੰਜੋਅ ) ਨੂ ਝਟ ਪਟ............

ਲੀਲਾ ਨ ਅਜੇ ਆਪਣਾ ਗਲ ਪਰੀ ਭੀ ਨਹੀਂ ਕੀਤੀ ਸੀ ਕਿ ਮਾਯਾ ਰਾਨੀ ਤੁਰਬਕ ਉਠੀ ਅਤੇ ਕੁਝ ਸੋਕੇ ਰੋਲੀ ਆਹਾ ਤੂ ਖੂਬ ਚੇਤਾ ਕਰਾਯਾ ਮੈਂ ਤਾਂ ਓਸਨੂੰ ਭੁਲ ਹੀ ਗਈ ਸਾਂ ਹਛਾ ਹੁਣ ਮੈਂ ਤੈਨੂੰ ਕੁਝ ਹੋਰ ਭੀ ਕਹਾਂਗੀ ।

## ਪੰਜਵਾਂ ਕਾਂਡ

ਮਾਯਾ ਰਾਨੀ ਦੇ ਓਹ ਸਿਪਾਹੀ ਜੋ ਦੋਹਾਂ ਨਕਾਬ ਪੋਸ਼ਾਂ ਨੂੰ ਫੜਨ ਵਾਸਤੇ ਆਏ ਸਨ ਧਨਪਤ ਨੂੰ ਲੈਕੇ ਬਾਗ ਦੇ ਪੈਹਲੇ ਦਰਜੇ ਵਲ ਤੁਰ ਪਏ ਜਿਥੇ ਓਹ ਲੋਕ ਰਹਿੰਦੇ ਹੁੰਦੇ ਸਨ, ਪਰ ਓਹ ਆਪਨੀ ਮਰਜੀ ਅਨੁਸਾਰ ਆਪਣੇ ਟਿਕਾਨੇ ਨਾ ਪਹੁਚ ਸਕੇ ਕਿਉਂਕਿ ਬਾਗ ਦੇ ਦੂਸਰੇ ਦਰਜੇ ਤੋਂ ਬਾਹਰ ਨਿਕਲਨ ਦਾ ਰਸਤਾ ਮਾਯਾਰਾਨੀ ਦੀ ਚਲਾਕੀ ਨਾਲ ਬੰਦ ਹੋਇਆ ਸੀ ਓਹ ਬੂਹੇ ਬਾਹਰ ਪਏ ਸਨ ਓਨਾਂ ਦਾ ਖੋਲਨਾ

ਤੋੜਨਾ ਮੁਸ਼ਕਲ ਹੀ ਨਹੀਂ ਸੀ ਸਗੋਂ ਅਸੰਭਵ ਸੀ। ਪਾਠਕਾਂ

ਨੂੰ ਯਾਦ ਹੀ ਹੋਵੇਗਾ ਕਿ ਪੈਹਲੇ ਤੇ ਦੂਸਰੇ ਦਰਜੇ ਦੇ ਵਿਚਕਾਰ
ਬੜੀ ਲੰਮੀ ਚੌੜੀ ਕੰਧ ਸੀ, ਜਿਸ ਉੱਤੇ ਕਮੰਦ ਲਾਕੇ ਚੜ੍ਹਨਾ
ਅਸੰਭ ਸੀ ਅਰ ਪੌੜੀਆਂ ਦੇ ਰਾਹੀਂ ਉਸ ਕੰਧ ਉੱਤੇ ਚੜ੍ਹਕੇ
ਇਕ ਪਾਸਿਓਂ ਦੂਸਰੇ ਪਾਸੇ ਜਾਣਾ ਪੈਂਦਾ ਸੀ ਇਸ ਵੇਲੇ ਜੋ
ਦਰਵਾਜਾ ਮਾਯਾ ਰਾਣੀ ਨੇ ਤਲਿਸਮੀ ਰੀਤ ਨਾਲ ਬੰਦ ਕੀਤਾ
ਹੈ ਉਸਦੇ ਪਿਛੋਂ ਓਹ ਕੰਧ ਆਉਂਦੀ ਹੈ ਜਿਸਨੂੰ ਲੰਘਕੇ
ਸਿਪਾਹੀ ਲੋਕ ਪੈਹਲੇ ਦਰਜੇ ਵਿਚ ਜਾਂਦੇ, ਉਸ ਕੰਧ ਉਤੇ
ਚੜ੍ਹਨ ਵਾਸਤੇ ਜੋ ਪੌੜੀਆਂ ਸਨ ਓਹ ਲੋਹੇ ਦੀਆਂ ਸਨ ਅਰ
ਇਸ ਵੇਲੇ ਦਹਾਂ ਪਾਸਿਆਂ ਦੀਆਂ ਪੌੜੀਆਂ ਕੰਧ ਦੇ ਅੰਦਰ
ਵੜੀਆਂ ਹੋਈਆਂ ਸਨ ਇਸ ਲਈ ਕੰਧ ਉਤੇ ਚੜ੍ਹਨਾ ਭੀ
ਅਸੰਭਵ ਹੋਗਿਆ ਸੀ।

ਦਰਵਾਜੇ ਨੂੰ ਤਲਿਸਮੀ ਰੀਤ ਅਨੁਸਾਰ ਬੰਦ ਹੋਇਆ
ਵੇਖਕੇ ਸਿਪਾਹੀ ਸਮਝ ਗਏ ਕਿ ਇਹ ਮਾਯਾ ਰਾਣੀ ਦੀ
ਕਾਰਰਵਾਈ ਹੈ ਇਸ ਲਈ ਓਹ ਲੋਕ ਡਰ ਗਏ ਅਰ ਸੋਚਣ
ਲਗੇ ਕਿ ਕਿਤੇ ਅਜੇਹਾ ਨਾ ਹੋਵੇ ਕਿ ਮਾਯਾ ਰਾਣੀ (ਸਾਨੂੰ ਇਸੇ
ਬਾਗ ਵਿਚ ਫਸਾਕੇ ਮਾਰ ਦੇਵੇ ਕਿਉਂਕਿ ਓਹ ਤਲਿਸਮ ਦੀ
ਰਾਣੀ ਹੈ ਪਰ ਇਹ ਵਿਚਾਰ ਉਨ੍ਹਾਂ ਲੋਕਾਂ ਦੇ ਦਿਲ ਵਿਚ ਬਹੁਤਾ
ਚਿਰ ਨਾ ਰਿਹਾ ਕਿਉਂਕਿ ਰਾਜਾ ਗੋਪਾਲ ਸਿੰਘ ਨਾਲ ਦਗਾ
ਕਰਨ ਦਾ ਹਾਲ ਜੋ ਨਕਾਬ ਪੋਸ਼ਾਂ ਦੀ ਜ਼ਬਾਨੀ ਸੁਣਿਆ ਸੀ
ਉਸ ਉੱਤੇ ਉਨ੍ਹਾਂ ਲੋਕਾਂ ਨੂੰ ਪੂਰਾ ਨਿਸਚਾ ਸੀ ਅਰ ਇਸੇ ਕਰਕੇ
ਗੁਸੇ ਦੇ ਮਾਰਿਆ ਉਨ੍ਹਾਂ ਦਾ ਹਾਲ ਹੋਰ ਹੀ ਹੋ ਰਿਹਾ ਸੀ।

ਛੇਕੜ ਧਨਪਤ ਨੂੰ ਨਾਲ ਲੈਕੇ ਓਹ ਸਿਪਾਹੀ ਇਕ

ਸੋਚਕੇ ਸਿਪਾਹੀ ਮੁੜੇ ਕਿ ਅਸੀਂ ਉਸ ਚੋਰ ਦਰਵਾਜ਼ੇ ਰਸ
ਨਿਕਲ ਜਾਵਾਂਗੇ ਜਿਧਰੋਂ ਓਹ ਦੋਵੇਂ ਨਕਾਬ ਪੋਸ਼ ਬਾਗ ਅ
ਅੰਦਰ ਆਏ ਸਨ ਪਰ ਉਸ ਥਾਂ ਤੇ ਪਹੁੰਚਕੇ ਓਹ ਲੋ
ਬਹੁਤ ਹੀ ਘਬਰਾਏ ਅਰ ਦੇਖਿਆ ਕਿ ਕਿਤੇ ਖਿੜਕੀ ਬੰ
ਦਰਵਾਜ਼ਾ ਨਜ਼ਰ ਨਹੀਂ ਆਉਂਦਾ ਹਾਂ ਇਕ ਨਿਸ਼ਾਨ ਕੰ
ਵਿਚ ਹੈ ਜਿਸ ਤੋਂ ਏਹ ਕੈਹ ਸਕਦੇ ਹਾਂ ਕਿ ਸ਼ਾਇਦ ਏਸ
ਤੇ ਕਦੇ ਕੋਈ ਖਿੜਕੀ ਹੁੰਦੀ ਹੋਵੇ ਇਹ ਨਿਸ਼ਾਨ ਭੀ ਮਾਮੂ
ਨਹੀਂ ਸੀ ਸਗੋਂ ਅਜੇਹਾ ਮਲੂਮ ਹੁੰਦਾ ਸੀ ਕਿ ਕੋਈ ਕਿ
ਚੋਰ ਦਰਵਾਜ਼ੇ ਦੇ ਉਪਰ ਲੋਹੇ ਦੀ ਚਾਦਰ ਜੜ ਦਿਤੀ ਹੈ ਹੁ
ਓਨਾਂ ਸਿਪਾਹੀਆਂ ਨੂੰ ਪੈਹਲੋਂ ਤੋਂ ਭੀ ਵਧੀਕ ਡਰ ਹੋਇ
ਕਿਉਂਕਿ ਸਿਵਾਏ ਇਨ੍ਹਾਂ ਦਹਾਂ ਰਸਤਿਆਂ ਦੇ ਹੋਰ ਕੋਈ ਰਸ
ਬਾਹਰ ਨਿਕਲਨਦਾ ਨਹੀਂ ਸੀ ਓਨਾਂ ਸਿਪਾਹੀਆਂਦੇ ਦਿਲ ਵਿ
ਏਹ ਭੀ ਆਯਾ ਕਿ ਮਾਯਾ ਰਾਨੀ ਵਲ ਚਲਨਾ ਚਾਹੀਦਾ
ਪਰ ਡਰਦੇ ਮਾਰੇ ਅਜੇਹਾ ਨਾ ਕਰ ਸਕੇ।

ਐਸ ਵੇਲੇ ਦਿਨ ਘੰਟੇ ਭਰ ਤੋਂ ਵਧੀਕ ਆ ਚੁਕਾ।
ਸਿਪਾਹੀ ਲੋਕ ਕ੍ਰੋਧ ਦੀ ਹਾਲਤ ਵਿਚ ਭੀ ਡਰ ਤੇ ਘਬਰਾਹ
ਤੋਂ ਖਾਲੀ ਨਹੀਂ ਸਨ ਖੜੇ ਖੜੇ ਸੋਚਦੇ ਪਏ ਸਨ ਕਿ ਕਿਧ
ਜਾਣਾ ਤੇ ਕੀ ਕਰਨਾ ਚਾਹੀਦਾ ਹੈ ? ਏਨੇ ਵਿਚ ਹੀ ਸਾਹਮ
ਪਾਸਿਓਂ ਲੀਲਾ ਆਉਂਦੀ ਦਿਸੀ ਜਦ ਓਹ ਪਾਸ ਪਹੁੰਚੀ
ਸਿਪਾਹੀਆਂ ਵਲ ਤਕਕੇ ਉਚੀ ਅਵਾਜ਼ ਵਿਚ ਬੋਲੀ ਤੁ
ਲੋਕ ਕਿਉਂ ਆਪਣੀ ਜਾਨ ਦੇ ਦੁਸ਼ਮਨ ਹੋ ਰਹੇ ਹੋ ?
ਨੌਕਰ ਹੋਕੇ ਭੀ ਏਸ ਗਲ ਨੂੰ ਭੁਲ ਗਏ ਹੋ ਕਿ ਮਾਯਾ ਰਾ
ਵਿਚ ਬਾਰੇ ਭਰਿਸ਼ਮ ਭੀ ਰਾਣੀ ਹੈ ਅਰ ਨੌਕਰ ਕਰ ਸਕ

[illegible] ? ਸੋਂਹਦੀ ਦੇ [illegible] ਕਲੀਆਂ ਨੂੰ [illegible] ਸੁਟਨਾ ਉਸਦੇ

[illegible]ਣੀ ਕੇਹੀ ਵਡੀ ਗਲ ਨਹੀਂ। ਅਫਸੋਸ ! ਅਜਿਹੇ ਮਾਲਕ ਦੇ
ਵਿਰੁਧ ਹੋਕੇ ਭੀ ਤੁਸੀਂ ਆਪਣੀ ਜਾਨ ਬਚਾਉਣਾ ਚੌਂਹਦੇ ਹੋ।
ਯਾਦ ਰਖੋ ਏਸ ਬਾਗ ਵਿਚ ਭੁਖੇ ਤਿਹਾਏ ਹੀ ਮਰ ਜਾਓਗੇ ਅਰ
ਤੁਹਾਡੇ ਕੀਤੇ ਕਝ ਭੀ ਨਾ ਹੋਵੇਗਾ ਮੈਂ ਤੁਹਾਨੂੰ ਸਮਝਾਕੇ ਕੈਂਹਦੀ
ਹਾਂ ਕਿ ਆਪਣੇ ਮਾਲਕ ਦੇ ਪਾਸ ਚਲੋ ਤੇ ਖਿਮਾਂ ਮੰਗਕੇ ਆਪਣੀ
ਜਾਨ ਬਚਾਓ ॥

ਸਿਪਾਹੀ ਲੀਲਾ ਦੀ ਗੱਲ ਨੂ ਸੋਚ ਹੀ ਰਹੇ ਸਨ ਕਿ
ਇਕ ਪਾਸਿਓਂ ਸੰਖ ਵਜਨ ਦੀ ਅਵਾਜ਼ ਆਈ ਭੌਂਕੇ ਦੇਖਿਆ
ਤਾਂ ਓਹੋ ਦੋਵੇਂ ਨਕਾਬ ਪੋਸ਼ ਨਜ਼ਰ ਪਏ ਜੋ ਸ਼ਬ ਦੇ ਇਸ਼ਾਰੇ
ਨਾਲ ਏਨਾਂ ਸਿਪਾਹੀਆਂ ਨੂ ਆਪਣੇ ਵਲ ਸਦ ਰਹੇ ਸਨ ਓਨਾਂ
ਨੂ ਵੇਖਦਿਆਂ ਹੀ ਸਿਪਾਹੀਆਂ ਦੀ ਹਾਲਤ ਬਦਲ ਗਈ ਅਰ
ਉਨਾਂ ਦੇ ਦਿਲ ਵਿਚ ਆਸਾ ਡਰ ਤੇ ਗੁਸੇ ਦਾ ਚਰਖਾ ਫ਼ਿਰਤੀ
ਭੌਣ ਲਗਾ ਪਿਆ ਲੀਲਾਂ ਦੀਆਂ ਗੱਲਾਂ ਤੇ ਜੋ ਕੁਝ ਸੋਚ
ਰਹੇ ਸਨ ਓਹ ਸਭ ਛਡ ਦਿਤਾ ਤੇ ਧਨਪਤ ਨੂ ਲੈਕੇ ਏਸ
ਤਰਾਂ ਨਕਾਬ ਪੋਸ਼ਾਂ ਵਲ ਦੌੜੇ ਜਿਸਤਰਾਂ ਤਿਹਾਇਆ ਖੂਹ
ਵਲ ਭਜਦਾ ਹੈ। ਜਦ ਉਨਾਂ ਦੋਹਾਂ ਨਕਾਬ ਪੋਸ਼ਾਂ ਦੇ ਪਾਸ ਪੌਹਚੇ
ਤਾਂ ਇਕ ਨਕਾਬ ਪੋਸ਼ ਨੇ ਉਚੀ ਆਵਾਜ਼ ਨਾਲ ਕਿਹਾ "ਇਸ
ਗਲ ਤੋਂ ਨਾਂ ਘਬਰਾਓ ਕਿ ਮਾਯਾ ਰਾਣੀ ਨੇ ਤੁਹਾਨੂੰ ਮਜਬੂਰ
ਕਰ ਦਿਤਾ ਹੈ ਅਰ ਬਾਗੋਂ ਬਾਹਰ ਜਾਨਦੇ ਲਾਇਕ ਨਹੀਂ
ਰਖਿਆ ਆਓ ਅਸੀਂ ਤੁਹਾਨੂੰ ਸਭਨਾਂ ਨੂ ਬਾਗੋਂ ਬਾਹਰ ਕਰ
ਦੇਂਦੇ ਹਾਂ, ਪਰ ਇਸਤੋਂ ਪਹਿਲਾਂ ਇਕ ਅਜਿਹਾ ਤਮਾਸ਼ਾ
ਵਿਖਾਉਂਦੇ ਹਾਂ ਜਿਸ ਨੂ ਦੇਖਕੇ ਤੁਸੀ ਬਹੁਤ ਹੀ ਖੁਸ਼ ਹੋਵੋਗੇ

ਪਰ ਓਹ ਤਮਾਸ਼ਾ ਸਭਨਾਂ ਨੂੰ ਇਕੋ ਵਾਰੀ ਨਹੀਂ ਵਿਖਾਇਆ ਜਾਵੇਗਾ। ਹਾਂ ਮੈਂ ਇਸ ਕੋਠੜੀ ਦੇ ਅੰਦਰ ਜਾਂਦਾ ਹਾਂ ਤੁਸੀ ਵਾਰੀ ਵਾਰੀ ਪੰਜ ਪੰਜ ਆਦਮੀ ਆਓ ਤੇ ਅਨੋਖਾ ਤੇ ਅਦਭੁਤ ਤਮਾਸ਼ਾ ਦੇਖੋ।"

ਏਸ ਵੇਲੇ ਦੋਵੇਂ ਨਕਾਬ ਪੋਸ਼ ਜਿਸ ਥਾਂ ਤੇ ਖਲੋਤੇ ਹੋਏ ਸਨ ਓਸਦੇ ਪਿਛੇ ਇਕ ਕੰਧ ਸੀ ਜੋ ਬਾਗ ਦੇ ਦੂਸਰੇ ਤੇ ਤੀਸਰੇ ਦਰਜੇ ਦੀ ਹਦ ਨੂੰ ਅਲਗ ਕਰਦੀ ਸੀ, ਉਸੇ ਥਾਂ ਤੇ ਇਕ ਸਾਦੀ ਜਹੀ ਕੋਠੜੀ ਸੀ, ਗਲ ਪੂਰੀ ਹੁੰਦਿਆਂ ਹੀ ਦੋਵੇਂ ਨਕਾਬ ਪੋਸ਼ ਪੰਜਾਂ ਸਿਪਾਹੀਆਂ ਨੂੰ ਆਪਨੇ ਪਾਸ ਆਉਣ ਲਈ ਕੈਹਕੇ ਕੋਠੜੀ ਦੇ ਅੰਦਰ ਵੜ ਗਏ।

ਜਦ ਦੋਵੇਂ ਨਕਾਬ ਪੋਸ਼ ਅੰਦਰ ਵੜ ਗਏ ਤਾਂ ਓਹਨਾਂ ਦੇ ਪਿਛੋਂ ਪੰਜ ਸਿਪਾਹੀ ਜੋ ਹਿੰਮਤ ਵਾਲੇ ਤੇ ਲਿਡਰ ਸਨ ਕੋਠੜੀ ਦੇ ਅੰਦਰ ਵੜ ਗਏ ਅਤੇ ਅੱਧੀ ਘੜੀ ਤਕ ਅੰਦਰ ਵੜੇ ਰਹੇ ਇਸ ਦੇ ਪਿਛੋਂ ਜਦ ਕੋਠੜੀਓਂ ਬਾਹਰ ਨਿਕਲੇ ਤਾਂ ਉਨਾਂ ਦੇ ਸਾਥੀਆਂ ਨੇ ਵੇਖਿਆ ਕਿ ਉਨਾਂ ਪੰਜਾਂ ਦੇ ਚੇਹਰੇ ਉਦਾਸ ਹਨ ਅਤੇ ਅੱਖਾਂ ਵਿਚੋਂ ਅਥਰੂ ਕਿਰ ਰਹੇ ਹਨ, ਸਿਰ ਝੁਕਾਈ ਅਪਨੇ ਸਾਥੀਆਂ ਵਲ ਆ ਰਹੇ ਹਨ; ਜਦ ਪਾਸ ਆਏ ਤਦ ਉਨਾਂ ਪੰਜਾਂ ਦੀ ਅਵਸਥਾ ਅਚਾਨਕ ਬੱਦਲ ਜਾਣ ਦਾ ਹਵਾਲ ਪੁਛਿਆ ਜਿਸਦੇ ਉਤਰ ਵਿਚ ਓਨਾਂ ਪੰਜਾਂ ਨੇ ਕਿਹਾ ਕਿ ਪੁਛਣ ਦੀ ਕੋਈ ਲੋੜ ਨਹੀਂ ਤੁਸੀਂ ਪੰਜ ਪੰਜ ਆਦਮੀ ਵਾਰੀ ਵਾਰੀ ਜਾਓ ਅਤੇ ਜੋ ਕੁਛ ਹੈ ਆਪਣੀ ਅੱਖੀਂ ਦੇਖ ਆਓ ਸਾਨੂੰ ਜੇ ਕੁਛ ਪੁਛੋਗੇ ਭੀ ਤਾਂ ਅਸੀਂ ਦਸਾਂਗੇ। ਹਾਂ ਏਨਾਂ ਜਰੂਰ ਕਹਾਂਗੇ ਕਿ ਓਥੇ ਜਾਨ ਵਿਚ ਕੋਈ ਖਤਰਾ ਨਹੀਂ।

ਆਪਸ ਵਿਚ ਹੈਰਾਨੀ ਭਰੀਆਂ ਗਲਾਂ ਕਰਨ ਪਿਛੋਂ

ਹੋਰ ਪੰਜ ਸਿਪਾਹੀ ਉਸ ਕੋਠੜੀ ਦੇ ਅੰਦਰ ਵੜੇ ਜਿਸ ਵਿਚ ਦੋਵੇਂ ਨਕਾਬ ਪੋਸ਼ ਸਨ ਪਹਿਲੇ ਪੰਜਾਂ ਵਾਂਗ ਅਧੀ ਘੜੀ ਤਕ ਅੰਦਰ ਰਹੇ, ਇਨਦੇ ਉਪਰੰਤ ਜਦ ਬਾਹਰ ਨਿਕਲੇ ਤਾਂ ਏਨ੍ਹਾਂ ਪੰਜਾਂ ਦਾ ਭੀ ਓਹੋ ਹਾਲ ਸੀ, ਜੋ ਉਨਾਂ ਪੰਜਾਂ ਦਾ ਸੀ, ਇਸ ਦੇ ਪਿਛੋਂ ਹੋਰ ਪੰਜ ਸਿਪਾਹੀ ਕੋਠੜੀ ਦੇ ਅੰਦਰ ਵੜੇ ਉਨਾਂ ਦਾ ਭੀ ਓਹੋ ਹਾਲ ਹੋਇਆ ਏਥੋਂ ਤਕ ਕਿ ਜਿੰਨੇ ਸਿਪਾਹੀ ਸਨ ਸਭ ਪੰਜਾਂ ਪੰਜਾਂ ਦੀ ਟੋਲੀ ਬਣਕੇ ਕਠੜੀ ਦੇ ਅੰਦਰ ਗਏ ਅਤੇ ਸਾਰਿਆਂ ਦਾ ਹਾਲ ਇਹੋ ਹੋਇਆ ਜੇਹੜਾ ਪਹਿਲਿਆਂ ਦਾ ਹੋਇਆ ਸੀ। ਧਨਪਤ ਹੈਰਾਨੀ ਦੀਆਂ ਨਿਗਾਹਾਂ ਨਾਲ ਏਹ ਤਮਾਸ਼ਾ ਦੇਖ ਰਿਹਾ ਸੀ ਅਤੇ ਅਸਲ ਭੇਦ ਲੈਣ ਲਈ ਬੇਚੈਨ ਹੋ ਰਿਹਾ ਸੀ ਪਰ ਇਤਨੀ ਹਿੰਮਤ ਨਹੀਂ ਸੀ ਕਿ ਕਿਸੇ ਪਾਸੋਂ ਕੁਛ ਪੁਛ ਸਕੇ ਕਿਉਂਕਿ ਨਕਾਬ ਪੋਸ਼ਾਂ ਦੇ ਹੁਕਮ ਅਨੁਸਾਰ ਸਿਪਾਹੀਆਂ ਵਾਂਗੂ ਉਸ ਕੋਠੜੀ ਵਿਚ ਨਹੀਂ ਜਾ ਸਕਿਆ ਸੀ ਅੰਤ ਵਿਚ ਉਨਾ ਸਿਪਾਹੀਆਂ ਇਕ ਦੂਸਰੇ ਪਾਸੋਂ ਪੁਛਕੇ ਨਿਸਚਾ ਕਰ ਲਿਆ ਕਿ ਅਸਾਂ ਸਭਨਾਂ ਨੇ ਇਕੋ ਹੀ ਤਮਾਸ਼ਾ ਦੇਖਿਆ ਹੈ, ਥੋੜੇ ਹੀ ਚਿਰ ਪਿਛੋਂ ਦੋਵੇਂ ਨਕਾਬ ਪੋਸ਼ ਭੀ ਬਾਹਰ ਨਿਕਲ ਆਏ, ਅਤੇ ਮਧਰੇ ਨਕਾਬ ਪੋਸ਼ ਨੇ ਸਿਪਾਹੀਆਂ ਨੂੰ ਕਹਾ ਕਿ ਹੁਣ ਧਨਪਤ ਨੂੰ ਮੇਰੇ ਹਵਾਲੇ ਕਰੋ, ਸਿਪਾਹੀਆਂ ਨੇ ਕੁਝ ਭੀ ਉਜਰ ਨਾ ਕੀਤਾ ਸਗੋਂ ਬਹੁਤ ਨਿੰਮ੍ਰਤਾ ਨਾਲ ਅਗੇ ਵਧਕੇ ਧਨਪਤ ਨੂੰ ਮੇਰੇ ਹਵਾਲੇ ਕਰ ਦਿਤਾ। ਦੋਵੇਂ ਨਕਾਬ ਪੋਸ਼ ਧਨਪਤ ਨੂੰ ਲੈਕੇ ਫੇਰ ਕੋਠੜੀ ਦੇ ਅੰਦਰ ਵੜ ਗਏ ਅਤੇ ਅਧਾ ਘੰਟਾ ਓਥੇ ਹੀ ਰਹੇ ਏਸਦੇ

ਪਿਛੋਂ [illegible] ਨਕਾਬ ਪੋਸ਼ ਨੇ ਕਿਹਾ 'ਧਨਪਤ ਨੂੰ ਟਿਕਾਣੇ ਪੁਚਾ ਦਿਤਾ ਹੈ ਅਤੇ ਹੁਣ ਤੁਹਾਨੂੰ ਬਾਗੋਂ ਬਾਹਰ ਕਰ ਦੇਈਏ ਸਿਪਾਹੀਆਂ ਨੇ ਕੁਝ ਭੀ ਉਜ਼ਰ ਨਾਂ ਕੀਤਾ ਅਤੇ ਦੋ ਤੰਨ ਟੋਲੀਆਂ ਬਣਕੇ ਉਸ ਕੋਠੜੀ ਵਿਚ ਨਕਾਬ ਪੋਸ਼ਾਂ ਦੇ ਨਾਲ ਗਏ ਅਤੇ ਨਕਾਬ ਪੋਸ਼ ਕੋਠੜੀ ਦਾ ਬੂਹਾ ਅੰਦਰੋਂ ਮਾਰਕੇ ਗੁੰਮ ਹੋ ਗਏ।

ਏਸ ਧੀ ਦੇ ਵਿਚ ਜੋ ਪੈਹਰ ਤੋਂ ਗਈ ਲੀਲਾ ਦੂਰ ਖਲੋਤੀ ਏਹ ਤਮਾਸ਼ਾ ਦੇਖ ਰਹੀ ਸੀ, ਜਦ ਇਕਾਂਤ ਹੋਗਈ ਤਾਂ ਏਨਾਂ ਗੱਲਾਂ ਦੀ ਖਬਰ ਪੁਚਾਣ ਲਈ ਮਾਯਾ ਰਾਣੀ ਵਲ ਚਲੀ ਗਈ।

## ਕਾਂਡ ੯

ਲੀਲਾ ਦੀ ਜ਼ਬਾਨੀ ਦੋਹਾਂ ਨਕਾਬ ਪੋਸ਼ਾਂ ਸਿਪਾਹੀਆਂ ਅਤੇ ਧਨ ਪਤ ਦਾ ਹਾਲ ਸੁਣਕੇ ਮਾਯਾ ਰਾਣੀ ਬਹੁਤ ਹੀ ਉਦਾਸ ਅਤੇ ਪਰੇਸ਼ਾਨ ਹੋ ਗਈ ਓਹ ਆਸ਼ਾ ਜੋ ਤਲਿਸਮੀ ਬੂਹਾ ਬੰਦ ਕਰਨ ਨਾਲ ਅਤੇ ਬੇਹੋਸ਼ੀ ਦਾ ਅਦਭੁਤ ਧੂੜਾ ਛਿੜਕਣ ਨਾਲ ਬਝੀ ਸੀ ਬਿਲਕੁਲ ਜਾਂਦੀ ਰਹੀ ਤਲਿਸਮ ਵਿਚ ਜਾਕੇ ਤਲਿਸਮੀ ਬੂਹਾ ਬੰਦ ਕਰਨਾ ਤਲਿਸਮੀ ਦਵਾ ਪੀਣੀ ਲੀਲਾ ਨੂੰ ਪਿਲਾਉਣੀ ਬੇਹੋਸ਼ੀ ਦਾ ਧੂੜਾ ਫੁਲਾਂ ਦੇ ਗਮਲਿਆਂ ਵਿਚ ਛਿੜਕਨਾ ਬਿਲਕੁਲ ਵਿਅਰਥ ਹੋਗਿਆ ਦੋਹਾਂ ਨਕਾਬ ਪੋਸ਼ਾਂ ਦੇ ਪੰਜੇ ਵਿਚ ਫਸ ਗਿਆ ਅਤੇ ਸਿਪਾਹੀ ਸਹਜੇ ਹੀ ਬਾਗੋ ਬਾਹਰ ਹੋਗਏ ਐਸ ਵੇਲੇ ਦੋਹਾਂ ਨਕਾਬ ਪੋਸ਼ਾਂ ਦੀ ਕਾਰਰਵਾਈ ਨੇ ਉਸਨੂੰ ਐਤਨਾ ਬਦ ਹਵਾਸ ਕਰ ਛਡਿਆ ਸੀ ਕਿ ਓਹ ਆਪਣੇ ਬਚਾ ਦੀ ਕੋਈ ਢੰਗੀ

ਤੌਲ ਸੋਚ ਹੀ ਨਹੀਂ ਸੀ ਸਕਦੀ ਕੇਵਲ ਹਾਰ ਹੁਟਾਂ ਦੁਖੀ ਹੋਕੇ ਫੇਰ ਉਸੇ ਤਲਿਸਮੀ ਤੈਹਖਾਨੇ ਦੇ ਅੰਦਰ ਗਈ ਜਿਸ ਵਿਚ ਪੈਹਲੇ ਜਾਕੇ ਦੂਸਰੇ ਦਰਜੇ ਦਾ ਬੂਹਾ ਤਲਿ-ਸਮੀ ਰੀਤ ਨਾਲ ਬੰਦ ਕੀਤਾ ਸੀ, ਅਸੀ ਉਪਰ ਲਿਖ ਆਏ ਹਾਂ ਕਿ ਓਥੇ ਬਿਨਾਂ ਬੂਹਿਆਂ ਤੋਂ ਪੰਜ ਅਲਮਾਰੀਆਂ ਸਨ ਅਤੇ ਦੂਸਰੀ ਅਲਮਾਰੀ ਵਿਚ ਬਹੁਤ ਸਾਰੇ ਤਾਂਬੇ ਦੇ ਡਬੇ ਸਨ, ਇਸ ਵੇਲੇ ਮਾਯਾ ਰਾਣੀ ਨੇ ਓਨਾਂ ਡੱਬਿਆਂ ਨੂੰ ਖੋਲ ਖੋਲਕੇ ਵੇਖਣਾ ਸ਼ੁਰੂ ਕੀਤਾ ਓਹ ਡੱਬੇ ਛੋਟੇ ਵਡੇ ਕਈ ਪ੍ਰਕਾਰ ਦੇ ਸਨ। ਕਈ ਡੱਬੇ ਖੋਲ ਖੋਲ ਵੇਖਨ ਦੇ ਪਿਛੋਂ ਮਾਯਾ ਰਾਣੀ ਨੇ ਇਕ ਵਡਾ ਡੱਬਾ ਖੋਲ੍ਹਿਆ ਜੋ ਕੋਈ ਹਥਕੁ ਭਰ ਲੰਮਾ ਸੀ ਓਸ ਡਬੇ ਦੇ ਅੰਦਰ ਇਕ ਹਾਥੀ ਦੰਦ ਦਾ ਤਮਾਂਚਾ ( ਪਿਸਤੌਲ ) ਦਸ ਬਾਰਾਂ ਉਂਗਲ ਲੰਮਾ ਅਤੇ ਛੋਟੀਆ ੨ ਲਾਲ ਰੰਗ ਦੀਆਂ ਬਹੁਤ ਸਾਰੀਆਂ ਗੋਲੀਆਂ ਸਨ ਅਤੇ ਇਕ ਤਾਂਬੇ ਦਾ ਪੱਤਰਾ ਭੀ ਸੀ। ਮਾਯਾ ਰਾਣੀ ਡੱਬਾ ਲੈਕੇ ਓਥੋਂ ਤੁਰ ਪਈ ਅਤੇ ਤੈਹਖਾਨੇ ਦਾ ਬੂਹਾ ਬੰਦ ਕਰਕੇ ਅਪਣੇ ਅਸਥਾਨ ਉਤੇ ਓਸ ਥਾਂ ਆ ਪਹੁੰਚੀ ਜਿਥੇ ਬਹੁਤ ਸਾਰੀਆਂ ਦਾਸੀਆਂ ਬੈਠੀਆਂ ਹੋਈਆਂ ਓਸਨੂੰ ਉਡੀਕ ਰਹੀਆਂ ਹਨ, ਓਸਨੇ ਸਭਨਾਂ ਦਾਸੀਆਂ ਦੇ ਸਾਹਮਣੇ ਓਸ ਡਬੇ ਨੂੰ ਖੋਲਿਆ ਅਤੇ ਤਾਂਬੇ ਦਾ ਪੱਤਰਾ ਹਥ ਵਿਚ ਲੈਕੇ ਪੜ੍ਹਨ ਲੱਗੀ, ਜਦ ਸਾਰਾ ਪੜ੍ਹ ਚੁਕੀ ਤਾਂ ਲੀਲਾ ਨੂੰ ਕਿਹਾ, ਤੈਨੂੰ ਪਤਾ ਹੈ ਕਿ ਮੈਂ ਕਿਸ ਬਲਾ ਵਿਚ ਫਸ ਗਈ ਹਾਂ?

ਲੀਲਾ—ਜੀ ਮੈਂ ਚੰਗੀਤਰਾਂ ਜਾਣਦੀ ਹਾਂ ਓਨਾਂ ਦੋਹਾਂ ਨਕਾਬ ਪੋਸ਼ਾਂ ਵਲ ਜਦ ਧਿਆਨ ਜਾਂਦਾ ਹੈ ਤਾਂ ਕਲੇਜਾ ਕੰਬ ਉਠਦਾ ਹੈ ਇਸ ਵਿਚ ਕੋਈ ਸੰਦੇਹ ਨਹੀਂ ਕਿ ਹੁਣ ਕੋਈ

ਫ਼ਸਾਦ ਉਪਦ੍ਰਵ ਹੋਣ ਵਾਲਾ ਹੈ ਕਿਉਂਕਿ ਉਨ੍ਹਾਂ ਫੌਜਾਂ ਦੇ ਨਾਲ ਬਾਗ਼ਦੇ ਸਿਪਾਹੀ ਭੀ ਆਕੀ ਹੋ ਗਏ ਹਨ।

ਮਾਯਾ ਰਾਣੀ– ਬੇਸ਼ੱਕ ਏਹੀ ਹੈ ਕੋਈ ਵਡੀਗੱਲ ਨਹੀਂ ਕਿ ਓਹ ਸਿਪਾਹੀ ਜੋ ਐਸ ਵੇਲੇ ਮੇਰੇ ਪੰਜੇ ਵਿਚੋਂ ਨਿਕਲ ਗਏ ਹਨ ਜਾ ਦੂਸਰੇ ਫੌਜੀਆਂ ਨੂੰ ਆਕੀ ਕਰ ਦੇਣ ।

ਲੀਲਾ– ਹਾਂ ਏਸ ਵਿਚ ਭੀ ਕੋਈ ਸ਼ਕ ਨਹੀਂ ਸਗੋਂ ਏਨਾਂ ਸਿਪਾਹੀਆਂ ਦੇ ਸਦਕਾ ਆਪਦੀ ਪਰਜਾ ਭੀ ਆਕੀ ਹੋ ਜਾਵੇਗੀ ਫੇਰ ਜਾਨ ਬਚਾਉਣੀ ਭੀ ਮੁਸ਼ਕਲ ਹੈ ਅਫਸੋਸ ਕਿ ਤੁਸਾਂ ਦੋਵੇਂ ਭੇਤ ਮੈਥੋਂ ਲੁਕਾ ਰਖੇ ਨਹੀਂ ਤਾਂ ਅੱਜ ਮੈਂ ਕੁਝ ਸਲਾਹ ਦੇ ਸਕਦੀ ।

ਮਾਯਾः–(ਹੈਰਾਨੀ ਨਾਲ ) ਦੋਵੇਂ ਭੇਤ ਕੇਹੜੇ?

ਲੀਲਾ–ਇਕ ਤਾਂ ਏਹੋ ਧਨਪਤ ਵਾਲਾ ਅਤੇ ਦੂਸਰਾ......

ਮਾਯਾ ਦੂਸਰਾ ਕੇਹੜਾ ?

ਲੀਲਾ–(ਮਾਯਾ ਰਾਣੀ ਦੇ ਕੰਨ ਵਿੱਚ ) ਰਾਜਾ ਗੋਪਾਲ ਸਿੰਘ ਵਾਲਾ ਜਿਸਨੂੰ ਭੂਤ ਨਾਥ ਦੀ ਮਦਦ ਨਾਲ ਤੁਸਾਂ ਮਰਵਾ ਸੁਟਿਆ ਹੈ ॥

ਲੀਲਾ ਦੀ ਗੱਲ ਸੁਣਕੇ ਤ੍ਰੱਬਕ ਉੱਠੀ ਤੇ ਆਪਣੀ ਥਾਂ ਤੋਂ ਉਠ ਖਲੋਤੀ ਅਤੇ ਲੀਲਾ ਦਾ ਹੱਥ ਫੜਕੇ ਇਕ ਪਾਸੇ ਲੈ ਗਈ ਅਤੇ ਹੌਲੀ ਜੇਹੀ ਬੋਲੀ ਦੇਖ ਲੀਲਾ ਤੂੰ ਦਾਸੀਆਂ ਦੀ ਸਰਦਾਰ ਹੀ ਨਹੀਂ ਸਗੋਂ ਛੋਟੇ ਹੁੰਦਿਆਂ ਦੀ ਸਾਥਨ ਤੇਪਿਆਰੀ ਸਹੇਲੀ ਹੈਂ ਸੱਚ ਦੱਸ ਗੋਪਾਲ ਸਿੰਘ ਵਾਲਾ ਭੇਤ ਤੈਨੂੰ ਕਿਸ ਤਰਾਂ ਮਲੂਮ ਹੋਇਆ ।

ਲੀਲਾ–ਤੁਹਾਨੂੰ ਮਲੂਮ ਹੀ ਹੈ ਕਿ ਮੈਨੂੰ ਕੁਝ ੨

ਏਯਾਰੀ ਦਾ ਭੀ ਸ਼ੌਕ ਹੈ।



ਮਾਯਾ:—ਹਾਂ ਮੈਂ ਜਾਨਦੀ ਹਾਂ ਤੂੰ ਏਯਾਰੀ ਦਾ ਕੰਮ ਜਾਣਦੀ ਹੈਂ ਪਰ ਮੈਂ ਤੈਨੂੰ ਅਜੇਹਾ ਕੰਮ ਕਦੇ ਨਹੀਂ ਦਿਤਾ।

ਲੀਲਾ— ਏਹੋ ਤਾਂ ਮੇਰੀ ਖੋਟੀ ਕਿਸਮਤ ਸੀ ਨਹੀਂ ਤਾਂ ਕਦੋਂ ਦੀ ਮੈਂ ਏਯਾਰਾਂ ਦੀ ਪਦਵੀ ਪਾ ਲੈਂਦੀ।

ਮਾਯਾ:— ਹਛਾ ਠੀਕ ਹੈ ਏਸ ਤੋਂ ਏਹ ਮਲੂਮ ਹੋਇਆ ਕਿ ਤੂੰ ਏਯਾਰੀ ਨਾਲ ਗੋਪਾਲ ਸਿੰਘ ਵਾਲਾਭੇਦ ਮਲੂਮ ਕੀਤਾਹੈ।

ਲੀਲਾ—ਜੀ ਹਾਂ ਏਹੋ ਹੈ ਮੈਂ ਏਯਾਰੀ ਨਾਲ ਹੋਰ ਭੀ ਕਈ ਭੇਦ ਮਲੂਮ ਕੀਤੇ ਹਨ ਜਿਨਾਂ ਦੀ ਖਬਰ ਤੁਹਾਨੂੰ ਨਹੀਂ ਹੈ ਅਤੇ ਜਿੰਨਾਂ ਦਾ ਦਸਨਾ ਭੀ ਐਸ ਵੇਲੇ ਠੀਕ ਨਹੀਂ ਹੈ ਪਰ ਬਹੁਤ ਛੇਤੀ ਓਸ ਬਾਬਤ ਤੁਹਾਡੇ ਨਾਲ ਗਲ ਬਾਤ ਕਰਾਂਗੀ ਹੁਣ ਸਿਰਫ ਏਹ ਕਹਿੰਦੀ ਹਾਂ ਕਿ ਛੇਤੀ ਹੀ ਆਪਣੀ ਜਾਨ ਬਚਾਉਣ ਦਾ ਫਿਕਰ ਕਰੋ ਕਿਉਂਕਿ ਮੈਨੂੰ ਭੂਤ ਨਾਥ ਦੀ ਮਿਤ੍ਰਤਾਈ ਉਤੇ ਭੀ ਸ਼ਕ ਹੈ।

ਮਾਯਾ:—ਕੀ ਤੂੰ ਸਮਝਦੀ ਹੈ ਕਿ ਭੂਤ ਨਾਥ ਨੇ ਮੈਨੂੰ ਧੋਖਾ ਦਿੱਤਾ ਹੈ ?

ਲੀਲਾ—ਜੀ ਹਾਂ ਮੈਂ ਤਾਂ ਏਹੋ ਸਮਝੀ ਹਾਂ ਕਿ ਰਾਜਾ ਗੋਪਾਲ ਸਿੰਘ ਮਾਰਿਆ ਨਹੀਂ ਗਿਆ ਸਗੋਂ ਜੀਊਂਦਾ ਹੈ।

ਮਾਯਾ:—ਜੇ ਏਹ ਗੱਲ ਹੈ ਤਾਂ ਬੜਾ ਹਨੇਰ ਹੋ ਗਿਆ ਪਰ ਏਸਦਾ ਕੋਈ ਸਬੂਤ ਭੀ ਹੈ ?

ਮਾਯਾ:—ਅਫਸੋਸ ! ਅਫਸੋਸ !! ਮੈਂ ਐਸ ਵੇਲੇ ਕਿਲੇ ਵਿਚ ਜਾਕੇ ਆਪਣੇ ਦੀਵਾਨ ਪਾਸੋਂ ਸਲਾਹ ਲੈਣ ਵਾਲੀ ਸਾਂ ਪਰ ਹੁਣ ਤਾਂ ਕੁਝ ਹੋਰ ਹੀ ਸੋਚਨਾ ਪਿਆ।

ਲੀਲਾ—( ਓਸ ਡਬੇ ਵਲ ਇਸ਼ਾਰਾ ਕਰਕੇ ਜੋ

ਹੁਣੇ ਤਹਿਖਾਨੇ ਵਿਚੋਂ ਮਾਯਾ ਰਾਣੀ (ਲਿਆਈ ਸੀ) ਪਹਿਲਾਂ ਇਹ ਦਸੋ ਕਿ ਇਸ ਡਬੇ ਨੂੰ ਤੁਸੀ ਕਿਸੀ ਖਿਆਲ ਨਾਲ ਲਿਆਈ ਹੋ ? ਏਹ ਹਾਥੀ ਦੰਦ ਦਾ ਤਮਾਚਾ (ਪਸਤੌਲ) ਕਿਸ ਕੰਮ ਆਵੇਗਾ ? ਅਤੇ ਏਹ ਗੋਲੀਆਂ ਕਿਸ ਕੰਮ ਆਵਨਗੀਆਂ ?

ਮਾਯਾ:—ਏਹ ਗੋਲੀਆਂ ਏਸ ਤਮਾਚੇ ਵਿਚ ਰਖ ਕੇ ਚਲਾ-ਈਆਂ ਜਾਣਗੀਆਂ ਏਨ੍ਹਾਂ ਨੂੰ ਚਲਾਇਆਂ ਕੋਈ ਅਵਾਜ਼ ਨਹੀਂ ਆਉਂਦੀ ਅਤੇ ਗੋਲੀ ਭੀ ਅੱਧ ਕੋਹ ਤਕ ਚਲੀ ਜਾਂਦੀ ਹੈ। ਜਦ ਏਹ ਗੋਲੀ ਕਿਸੇ ਦੇ ਸਰੀਰ ਨੂੰ ਲਗੇਗੀ ਜਾਂ ਜਮੀਨ ਉਤੇ ਡਿੱਗੇਗੀ ਤਾਂ ਇਕ ਭਾਰੀ ਅਵਾਜ਼ ਦੇਕੇ ਪਾਟ ਜਾਵੇਗੀ ਅਤੇ ਏਸਦੇ ਵਿਚੋਂ ਬਹੁਤ ਸਾਰਾ ਧੂਆਂ ਨਿਕਲੇਗਾ ਓਹ ਜ਼ੈਹਰੀਲਾ ਧੂਆਂ ਜਿਸ ਜਿਸਦੇ ਨੱਕ ਵਿਚ ਜਾਵੇਗਾ ਓਹ ਬੇਹੋਸ਼ ਹੋ ਜਾਵੇਗਾ ਜੇਕਰ ਹਜ਼ਾਰ ਆਦਮੀ ਦੀ ਭੀ ਭੀੜ ਹੋਵੇ ਤਾਂ ਪੰਜ ਚਾਰ ਗੋਲੀਆਂ ਬਥੇਰੀਆਂ ਹਨ।

ਲੀਲਾ—ਓਹੋ ਤਾਂ ਤੇ ਏਹ ਬਹੁਤ ਚੰਗੀ ਚੀਜ ਹੈ ਅਤੇ ਐਸ ਵੇਲੇ ਤੁਹਾਨੂੰ ਬਹੁਤ ਕੰਮ ਦੇਵੇਗੀ ਮੈਂ ਸਮਝਦੀ ਹਾਂ ਕਿ ਏਸ ਡੱਬੇ ਵਿਚ ਪੰਜਕੁ ਸੌ ਤੋਂ ਵਧੀਕ ਗੋਲੀਆਂ ਨਹੀਂ ਹਨ ਸ਼ਾਇਦ ਏਸਤੋਂ ਪਿਛੋਂ ਓਹ ਤਾਂਬੇ ਦਾ ਪਤਰਾ ਕੁਝ ਕੰਮ ਦੇ ਸਕੇਗਾ ਜੋ ਏਸ ਡਬੇ ਵਿਚੋਂ ਨਿਕਲਿਆ ਹੈ ?

ਮਾਯਾ:—ਵਾਹ ਤੂੰ ਤਾਂ ਬੜੀ ਸਮਝਦਾਰ ਹੈਂ ! ਬੇਸ਼ਕ ਏਹੋ ਤਾਂਬੇ ਦੇ ਪੱਤਰ ਉਤੇ ਗੋਲੀਆਂ ਦੇ ਬਨਾਉਣ ਦੀ ਬਿਧੀ ਲਿਖੀ ਹੋਈ ਹੈ ਏਸ ਤਲਿਸਮ ਵਿਚ ਏਹੋ ਜੇਹੀਆਂ ਹਜ਼ਾਰਾਂ

ਚੀਜਾਂ ਹਨ ਪਰ ਸ਼ੋਕ ਕਿ ਮੈਂ ਓਨਾਂ ਦਾ ਪੂਰਾ ੨ ਹਾਲ ਨਹੀਂ

ਜਾਣਦੀ ਸਗੋਂ ਚੌਥੇ ਦਰਜੇ ਦਾ ਤਾਂ ਕੁਝ ਹਾਲ ਭੀ ਮੈਨੂੰ ਮਲੂਮ ਨਹੀਂ ਮੈਂ ਜੋ ਕੁਝ ਜਾਣਦੀ ਹਾਂ ਜਾ ਜਿਥੋਂ ਤਕ ਤਲਿਸਮ ਵਿਚ ਜਾ ਸਕਦੀ ਹਾਂ ਓਥੇ ਭੀ ਏਹੋ ਜੇਹੀਆਂ ਹੋਰ ਕਈ ਚੀਜ਼ਾਂ ਹਨ ਜੋ ਵੇਲੇ ਸਿਰ ਮੈਨੂੰ ਕੰਮ ਦੇਣਗੀਆਂ।

ਲੀਲਾ--ਹੁਣ ਏਹੋ ਵੇਲਾ ਹੈ ਕਿ ਏਹੋ ਜੇਹੀਆਂ ਚੀਜਾਂ ਨੂੰ ਨਾਲ ਲੈਕੇ ਤੁਸੀ ਏਥੋਂ ਤੁਰ ਪਵੋ ਕਿਉਂਕਿ ਏਸ ਬਾਗ ਅਤੇ ਆਪਦੇ ਰਾਜ ਉਤੇ ਹੁਣ ਆਫਤ ਆਉਣ ਵਾਲੀ ਹੈ ਮੈਂ ਸੁਣਿਆ ਹੈ ਕਿ ਰਾਜਾ ਬੀਰੇਂਦਰ ਸਿੰਘ ਦੀ ਬੇਸ਼ੁਮਾਰ ਫੌਜ ਜ਼ਮਾਨੀਆਂ ਵਲ ਆ ਰਹੀ ਹੈ ਸਗੋਂ ਇਹ ਕਹਨਾਚਾਹੀਦਾਹੈਕਿ ਅਜ ਕਲ ਪਹੁੰਚਨ ਹੀ ਵਾਲੀ ਹੈ।

ਮਾਯਾ:—ਹਾਂ ਏਹ ਖਬਰ ਮੈਂ ਭੀ ਸੁਣੀ ਹੈ। ਜੇਕਰ ਗੋਪਾਲ ਸਿੰਘ ਅਤੇ ਧਨਪਤ ਦਾ ਮਾਮਲਾ ਨਾ ਵਿਗੜ ਜਾਂਦਾ ਤਾਂ ਮੈਂ ਮੁਕਾਬਲਾ ਕਰਨ ਲਈ ਤਿਆਰ ਹੋ ਜਾਂਦੀ ਪਰ ਐਸ ਵੇਲੇ ਮੈਨੂੰ ਆਪਨੀ ਪਰਜਾ ਵਿਚੋਂ ਕਿਸੇ ਉਤੇ ਭੀ ਭਰੋਸਾ ਨਹੀਂ ਹੈ।

ਲੀਲਾ—ਭਰੋਸੇ ਦੇ ਨਾਲ ਹੀ ਇਹ ਭੀ ਧਿਆਨ ਰਖਨਾ ਕਿ ਹੁਣ ਤੁਸੀ ਆਪਣੇ ਕਿਸੇ ਨੌਕਰ ਨੂੰ ਹਕੂਮਤ ਦੀ ਲਾਲ ਅਖ ਨਹੀਂ ਦਿਖਾ ਸਕਦੇ। ਉਫ ! ਇਨਾਂ ਗਲਾਂ ਵਿਚ ਵਿਅਰਥ ਸਮਾਂ ਜਾ ਰਿਹਾ ਹੈ ਏਸ ਗਲ ਨੂੰ ਬਹੁਤ ਛੇਤੀ ਪੂਰਾ ਕਰ ਲੈਣਾ ਚਾਹੀਦਾ ਹੈ ਕਿ ਹੁਣ ਕੀ ਕਰਨਾ ਅਤੇ ਕਿਥੇ ਜਾਣਾ ਉਚਿਤ ਹੈ ?

ਮਾਯਾ:—ਠੀਕ ਹੈ ਪਰ ਮੈਂ ਇਸ ਤੋਂ ਭੀ ਪਹਿਲਾਂ ਤੇਥੋਂ

ਏਹ ਪੁਛਦੀ ਹਾਂ ਕਿ ਤੂੰ ਏਸ ਵਿਪਤਾ ਵਿਚ ਮੇਰੇ ਨਾਲ ਰੈਹਨ

ਨੂੰ ਤਿਆਰ ਹੈਂ ਕਿ ਨਹੀਂ ?

ਲੀਲਾਃ—ਜਦ ਤਕ ਮੇਰੀ ਜਾਨ ਹੈ ਜਾਂ ਜਦ ਤਕ ਤੁਸੀ ਮੇਰੇ ਉਤੇ ਭਰੋਸਾ ਕਰੋਗੇ।

ਮਾਯਾਃ— ਏਹ ਉਤਰ ਤਾਂ ਸਾਫ ੨ ਨਹੀਂ ਹੈ ਸਗੋਂ ਟੇਢਾ ਹੈ।

ਲੀਲਾ—ਤੁਸਾਂ ਏਸਨੂੰ ਚੰਗੀਤਰਾਂ ਸੋਧਨਾ ਪਰ ਏਥੋਂ ਨਿਕਲ ਜਾਨਦੇ ਪਿਛੋ।

ਮਾਯਾਃ—ਹਛਾ ਏਹ ਦਸ ਕਿ ਏਹ ਮੇਰੀਆਂ ਦਾਸੀਆਂ ਦਾ ਕੀ ਹਾਲ ਹੈ ?

ਲੀਲਾ—ਤੁਹਾਡੀਆਂ ਦਾਸੀਆ ਵਿਚੋਂ ਕੇਵਲ ਚਾਰ ਪੰਜ ਅਜੇਹੀਆਂ ਹਨ ਜਿਨਾਂ ਉਤੇ ਮੈਂ ਭਰੋਸਾ ਰਖ ਸਕਦੀ ਹਾਂ ਬਾਕੀਆਂ ਵਲੋਂ ਮੈਂ ਕੁਝ ਨਹੀਂ ਕੈਹ ਸਕਦੀ ਅਤੇ ਨ ਹੀ ਓਨਾਂ ਦੇ ਦਿਲ ਦੇ ਹਾਲ ਦਾ ਪਤਾ ਲਗ ਸਕਦਾ ਹੈ ?

ਮਾਯਾਃ—(ਉਚੀ ਸਾਹ ਲੈਕੇ)ਹਾਏ ! ਏਥੋਂ ਤਕ ਨੌਬਤ ਪਹੁੰਚ ਗਈ ਹੈ, ਏਹ ਸਭ ਮੇਰੇ ਪਾਪ ਦਾ ਫਲ ਹੈ ਹਛਾ ! ਜੋ ਹੋਊ ਦੇਖਿਆ ਜਾਊ ਏਸ ਅਨੋਖੇ ਤਮਾਸ਼ੇ ਅਤੇ ਰੌਲੀਆਂ ਨੂੰ ਸੰਭਾਲ ਕੇ ਅਤੇ ਥੋੜੇ ਚਿਰ ਲਈ ਤਲਿਸਮੀ ਤੈਹਖਾਨੇ ਵਿਚ ਜਾਕੇ ਦੇਖਦੀ ਹਾਂ ਕਿ ਮੇਰੇ ਕੰਮਦੀ ਹੋਰ ਕੇਹੜੀ ਅਜੇਹੀ ਚੀਜ ਹੈ ਜਿਸਨੂੰ ਸਫਰ ਵਿਚ ਮੈਂ ਆਪਨੇ ਨਾਲ ਰੱਖ ਸਕਾਂ। ਜੋ ਕੁਝ ਹੱਥ ਲਗੇ ਲੈ ਆਉਂਦੀ ਹਾਂ ਅਤੇ ਬਹੁਤ ਛੇਤੀ ਤੈਨੂੰ ਅਤੇ ਹੋਰ ਓਨ੍ਹਾਂ ਦਾਸੀਆਂ ਨੂੰ ਨਾਲ ਲੈਕੇ ਨਿਕਲ ਨਸਦੀ ਹਾਂ ਜਿਨਾਂ ਉਤੇ ਤੈਨੂੰ ਭਰੋਸਾ ਹੈ ਕੋਈ ਹਰਜ ਨਹੀਂ ਏਸ ਗੁਜਰੀ ਹੋਈ ਦਸ਼ਾਵਿਚ

ਭੀ ਮੈਂ ਲੱਖਾਂ ਦੁਸ਼ਮਨਾਂ ਨੂੰ ਨਰਕ ਵਿਚ ਪੁਚਾਉਨ ਦੀ ਹਿੰਮਤ ਰਖਦੀ ਹਾਂ।

ਇਸਦੇ ਉਤਰ ਵਿਚ ਪਿਛਲੇ ਪਾਸਿਓਂ ਕਿਸੇ ਗੁਪਤ ਮਨੁਖ ਨੇ ਕਿਹਾ "ਬੇਸ਼ਕ ੨ ਤੂੰ ਮਰਦੀ ੨ ਭੀ ਹਜਾਰਾਂ ਨੂੰ ਚੋਟ ਕਰੇਂਗੀ।

## ਸਤਵਾਂ ਕਾਂਡ

ਏਯਾਰੀ ਭਾਸ਼ਾ ਦੀ ਚਿਠੀ ਪੜਨ ਅਤੇ ਕਮਲਨੀ ਦ ਦਿਲਾਸਾ ਦੇਣ ਕਰਕੇ ਕੌਰ ਇੰਦ੍ਰਜੀਤ ਸਿੰਘ ਨੂੰ ਧੀਰਜ ਤਾਂ ਹੋ ਗਈ ਪਰ "ਟੇਪ" ਦਾ ਅਰਥ ਜਾਨਣ ਵਾਸਤੇ ਉਤਾਵਲੇ ਹੋ ਰਹੇ ਸਨ ਅਤੇ ਉਸਨੂੰ ਮਿਲਨ ਦੀ ਆਸ਼ਾ ਵਿਚ ਥੋੜਾ ਚਿਰ ਦਰਵਾਜੇ ਵਲ ਧਿਆਨ ਲਾਈ ਖੜੇ ਰਹੇ ਅਚਾਨਕ ਉਸਮਕਾਨ ਦਾ ਬੂਹਾ ਖੁਲਾ ਅਤੇ ਧਨਪਤ ਦੀ ਵੀਣੀ ਫੜੇ "ਟੇਪ" ਜੀ ਮਹਾਰਾਜ ਆਪਨੇ ਮੂੰਹ ਤੋਂ ਨਕਾਬ ਪਾਈ ਦਿਖਾਈ ਦਿਤਾ ਦਰ-ਵਾਜ਼ੇ ਤੋਂ ਬਾਹਰ ਨਿਕਲਦਿਆਂ ਹੀ ਟੇਪ ਨੇ ਮੂੰਹ ਤੋਂ ਨਕਾਬ ਹਟਾ ਦਿਤੀ ਸੂਰਤ ਦੇਖਦਿਆਂ ਹੀ ਕੌਰ ਇੰਦ੍ਰਜੀਤ ਸਿੰਘ ਜੀ ਹੱਸ ਪਏ ਅਤੇ ਝੱਟ ਓਨਾਂ ਦੀ ਵੀਣੀ ਫੜ ਲਈ ਤੇ ਕਿਹਾ ਆਹਾ ਭਲਾ ਏਹ ਕਿਸਨੂੰ ਆਸ਼ਾ ਸੀ (ਕਿ ਏਥੇ ਰਾਜੇ ਗੋਪਾਲ ਸਿੰਘ ਜੀ ਦੇ ਦਰਸ਼ਨ ਹੋਣਗੇ ? (ਕਮਲਨੀ ਵਲ ਤਕਕੇ) ਕੀ ਏਨਾਂ ਨੇ ਹੀ ਆਪਨਾ ਨਾਮ "ਟੇਪ" ਰਖਿਆ ਹੈ ?

ਕਮਲਨੀ—ਜੀ ਹਾਂ।

ਇੰਦ੍ਰਜੀਤ ਸਿੰਘ—(ਗੋਪਾਲ ਸਿੰਘ ਨੂੰ)ਕੀ ਆਨੰਦਸਿੰਘ ਏਸੇ ਮਕਾਨ ਦੇ ਅੰਦਰ ਹੈ ?

ਗੋਪਾਲ ਸਿਘ—ਜੀ ਹਾਂ—ਤੁਸੀਂ ਇਸ ਮਕਾਨ ਦੇ ਅੰਦਰ ਜਾਕੇ ਉਨਾਂ ਨੂੰ ਮਿਲੋ।

ਇੰਦ੍ਰਜੀਤ—ਇਕ ਔਰਤ ਦੇ ਰੋਣ ਦੀ ਅਵਾਜ਼ ਅਸਾਂ ਸੁਨੀ ਸੀ, ਸ਼ਾਇਦ ਓਹ ਭੀ ਏਸੇ ਅੰਦਰ ਹੋਵੇ।

ਗੋਪਾਲ ਸਿੰਘ—ਜੀ ਨਹੀਂ ਓਹ ਕੁਤੀ ਔਰਤ (ਧਨਪਤ ਵਲ ਸੈਨਤ ਕਰਕੇ) ਏਹੋ ਹੀ ਹੈ। ਪਤਾ ਨਹੀਂ ਜੋ ਈਸ਼੍ਵਰ ਨੇ ਏਸ ਹਰਾਮਜ਼ਾਦੇ ਨੂੰ ਕੇਹੋ ਜੇਹਾ ਮਰਦ ਬਨਾਯਾ ਹੈ ਕਿ ਅਵਾਜ਼ ਤੋਂ ਭੀ ਕੋਈ ਏਸਨੂੰ ਮਰਦ ਨਹੀਂ ਸਮਝ ਸਕਦਾ।

ਕਮਲਨੀ—ਇਹਨੂੰ ਤੁਸਾਂ ਕਦੋਂ ਫੜਿਆ ਹੈ ?

ਗੋਪਾਲ ਸਿੰਘ—ਏਹ ਕੱਲ ਮੇਰੇ ਕਾਬੂ ਆਇਆ ਹੈ ਮੈਂ ਇਸਨੂੰ ਕੱਲ ਹੀ ਇਸ ਘਰ ਵਿਚ ਕੈਦ ਕਰ ਗਿਆ ਸਾਂ ਅੱਜ ਛੁਡਾਉਨ ਆਯਾ ਹਾਂ।

ਇੰਦ੍ਰਜੀਤ ਸਿੰਘ ਤਾਂ ਕੱਲ ਭੀ ਤੁਸੀਂ ਇਸ ਥਾਂ ਤੇ ਆ ਚੁਕੇ ਹੋ, ਪਰ ਮੈਨੂੰ ਮਿਲਨ ਦੀ ਸੌਹ ਖਾਂਦੀ ਹੋਈ ਸੀ।

ਗੋਪਾਲ ਸਿੰਘ—(ਹਸਕੇ) ਮੇਰਾ ਓਹ ਸਮਾ ਬੜਾ ਹੀ ਅਨਮੋਲ ਸੀ, ਇਕ ਪਲ ਭਰ ਦੀ ਢਿਲ ਬੁਰੀ ਲੱਗਦੀ ਸੀ, ਇਸੇ ਲਈ ਮੈਂ ਤੁਹਾਨੂੰ ਮਿਲਨ ਵਾਸਤੇ ਨਹੀਂ ਠੈਹਰ ਸਕਿਆ, ਜਦ ਤੁਸੀਂ ਇਸਦਾ ਪੂਰਾ ਹਾਲ ਸੁਣੋਗੇ ਤਾਂ ਬਹੁਤ ਹੀ ਹੱਸੋਗੇ ਅਤੇ ਪ੍ਰਸੰਨ ਹੋਵੋਗੇ ਪਹਿਲੇ ਇਸ ਘਰ ਦੇ ਅੰਦਰ ਚਲਕੇਆਨੰਦ ਸਿੰਘ ਨੂੰ ਮਿਲ ਲਵੋ ਫੇਰ ਇਹ ਅਨੋਖਾ ਕਿਸਾ ਤੁਹਾਨੂੰ ਸੁਨਾਵਾਂਗਾ।

ਇੰਦ੍ਰਜੀਤ ਸਿੰਘ—ਕੀ ਆਨੰਦ ਸਿੰਘ ਏਥੇ ਨਹੀਂ ਆ ਸਕਦਾ ?

ਗੋਪਾਲ ਸਿੰਘ–ਨਹੀਂ ਓਹ ਐਥੇ ਨਹੀਂ ਆ ਸਕਦੇ ਓਹ ਤਲਿਸਮੀ ਕਾਰਖਾਨੇ ਵਿਚ ਫੱਸ ਚੁਕੇ ਹਨ, ਇਸ ਲਈ ਛੁਟ ਨਹੀਂ ਸਕਦੇ ਸਗੋਂ ਤਲਿਸਮ ਦੇ ਅੰਦਰ ਜਾ ਸਕਦੇ ਹਨ, ਅਤੇ ਉਸਨੂੰ ਤੋੜਕੇ ਨਿਕਲ ਸਕਦੇ ਹਨ। ਹੁਣ ਓਨਾਂ ਨੂੰ ਮਿਲਨ ਵਿਚ ਢਿਲ ਨਾਂ ਕਰੋ।

ਇੰਦ੍ਰਜੀਤ ਸਿੰਘ–ਤੁਸੀਂ ਜਿਸ ਕੰਮ ਵਾਸਤੇ ਗਏ ਸੀ ਓਹ ਹੋਇਆ ਕਿ ਨਹੀਂ ?

ਗੋਪਾਲ ਸਿੰਘ--ਓਹ ਕੰਮ ਚੰਗੀਤਰਾਂ ਹੋਗਿਆ ਉਸਦਾ ਪੂਰਾ ਹਾਲ ਮੈਂ ਥੋੜੇ ਚਿਰ ਤਕ ਤੁਹਾਨੂੰ ਦਸਾਂਗਾ।

ਕਮਲਨੀ–ਭੂਤ ਨਾਥ ਨੂੰ ਕਿਥੇ ਛਡ ਆਏ ਹੋ?

ਗੋਪਾਲ ਸਿੰਘ–ਓਹ ਭੀ ਆਉਂਦਾ ਹੀ ਹੋਵੇਗਾ। ਵਾਸ-ਤਵ ਵਿਚ ਓਹ ਬੜਾ ਚਲਾਕ ਏਯਾਰ ਹੈ ਉਸਨੇ ਜੋ ੨ ਕੰਮ ਕੀਤੇ ਹਨ ਸੁਣੋਗੇ ਤਾਂ ਹੈਰਾਨ ਰੈਹ ਜਾਓਗੇ ਅਤੇ ਹੱਸਦੇ੨ਲੋਟਨ ਕਬੂਤਰ ਬਨ ਜਾਓਗੇ । (ਇੰਦਰਜੀਤ ਸਿੰਘ ਵਲ ਵੇਖਕੇ) ਤੁਸੀਂ ਆਨੰਦ ਸਿੰਘ ਦੇ ਫਸਨ ਕਰਕੇ ਦੁਖੀ ਨਾ ਹੋਣਾਕਿਉਂਕਿ ਤੁਹਾਡਾ ਦੋਹਾਂ ਭਰਾਵਾਂ ਦਾ ਤਲਿਸਮ ਤੋੜਨਾ ਜ਼ਰੂਰੀ।

ਇੰਦਰਜੀਤ ਸਿੰਘ–ਠੀਕ ਹੈ ਪਰ "ਰਕਤ ਗ੍ਰੰਥ" ਦੀ ਪੂਰੀ ੨ ਸਮਝ ਉਸਨੂੰ ਨਹੀਂ ਪਈ ਇਸ ਕਰਕੇ ਤਲਿਸਮ ਦੇ ਕੰਮ ਵਿਚ ਉਸਨੂੰ ਦੁਖ ਹੋਣਾ ਸੰਭਵ ਹੈ, ਸਿਰਫ ਦਸ ਬਾਰਾਂ ਪਦ ਅਜਿਹੇ ਹਨ, ਜਿਨਾਂ ਦਾ ਪਤਾ ਨਹੀਂ ਲਗਦਾ ਅਤੇ ਉਨਾਂ ਪਦਾਂ ਦੇ ਅਰਥ ਜਾਣੇ ਬਿਨਾਂ ਬਹੁਤ ਸਾਰੀਆਂ ਗਲਾਂ ਦਾ ਮਤਲਬ ਨਹੀਂ ਆਇਆ।

ਗੋਪਾਲ ਸਿੰਘ– ਹੱਸਕੇ) ਤੁਹਾਡਾ ਕੈਂਹਨਾ ਠੀਕ ਹੈ ਮੈਂ

ਇਕ ਅਜੇਹੀ ਗਲ ਦੇਵਾਂਗਾ ਜਿਸ ਨਾਲ ਤੁਸੀਂ ਹਰ ਇਕ ਤਲਿ

ਸਮੀ ਗ੍ਰੰਥ ਚੰਗੀਤ੍ਰਾਂ ਪੜ ਸਮਝ ਲਵੋਗੇ ਅਤੇ ਉਨਾਂ ਵਿਚ ਭਾਵੇਂ ਕਿਡੇ ਹੀ ਟੇਢੇ ਪਦ ਕਿਉਂ ਨਾ ਹੋਣ ਉਸਨੂੰ ਤੁਸੀ ਝੱਟ ਪਟ ਸਮਝ ਲਵੋਗੇ।

ਇੰਦ੍ਰਜੀਤ ਸਿੰਘ—ਓਹ ਕੀ ?

ਗੋਪਾਲ ਸਿੰਘ—ਇਕ ਛੋਟੀ ਜੇਹੀ ਗਲ ਹੈ।

ਇੰਦ੍ਰ:--ਪਰ ਓਸਦੇ ਦਸਨ ਵਿਚ ਤੁਸੀ ਬੜੀ ਹੁੱਜਤ ਕਰਦੇ ਹੋ।

ਗੋਪਾਲ ਸਿੰਘ ਨੇ ਨੀਊਂਕੇ ਇੰਦ੍ਰਜੀਤ ਸਿੰਘ ਦੇ ਕੰਨ ਵਿਚ ਕੁਝ ਕਿਹਾ ਜਿਸਨੂੰ ਸੁਣਕੇ ਕੁਮਾਰ ਹੱਸ ਪਏ ਅਤੇ ਕਿਹਾ ਬੇਸ਼ਕ ਬੜੀ ਚਤਰਾਈ ਕੀਤੀ ਗਈ ਹੈ ਜਰਾ ਜਿਨੇ ਫੇਰ ਨਾਲ ਅਸਲ ਮਤਲਬ ਕਿੰਨਾ ਵਿਗੜ ਜਾਂਦਾ ਹੈ ਤੁਹਾਡਾ ਕੈਹਨਾ ਬਿਲਕੁਲ ਠੀਕ ਹੈ ਹੁਣ ਕੋਈ ਪਦ ਅਜੇਹਾ ਨਹੀਂ ਜਿਸਦਾ ਅਰਥ ਮੈਂ ਨਾਂ ਕਰ ਸਕਾਂ। ਕਿਉਂ ਨਾਂ ਹੋਵੇ ਤੁਸੀ ਤਲਿਸਮ ਦੇ ਰਾਜੇ ਹੋਏ।

ਕਮਲਨੀ ਪਾਸੋਂ ਇਸ ਵੇਲੇ ਚੁਪ ਨਾ ਰਿਹਾ ਗਿਆ ਓਹ ਸਿਰ ਨੀਵਾਂ ਕਰਕੇ ਮੇਹਣੇ ਵਾਂਗ ਬੋਲੀ "ਬੇਸ਼ਕ ਰਾਜੇਹੋਏ ਏਸੇ ਕਰਕੇ (ਬੇਮੁਰਤਬੀ) ਏਨਾਂ ਵਿਚ ਕੁਟ ਕੁਟ ਕੇ ਭਰੀ ਹੋਈ ਹੈ" ਗੋਪਾਲ ਸਿੰਘ ਨੇ ਕਿਹਾ ਕਿ ਨਹੀਂ ਤੂੰ ਇਹ ਨਾਂ ਸੋਚ ਤੇਰਾ ਉਦਾਸ ਮੂੰਹ ਇਹ ਪਿਆ ਦਸਦਾ ਹੈ ਕਿ ਤੈਨੂੰ ਇਸ ਗਲਦਾ ਗੁਸਾ ਹੈ ਕਿ ਮੈਂ ਜੋ ਕੁਛ ਕੁਮਾਰ ਦੇ ਕੰਨ ਵਿਚ ਕਿਹਾ ਹੈ ਓਸ ਤੋਂ ਤੈਨੂੰ ਜਾਣ ਬੁਝਕੇ ਵਿਰਵੇ ਰਖਿਆ ਹੈ ਪਰ ਨਹੀਂ (ਧਨਪਤ ਵਲ ਸੈਨਤ ਕਰਕੇ) ਇਸ ਬੇਈਮਾਨ ਦੇ ਏਥੇ ਹੋਣ

ਕਰਕੇ ਉਹੀ ਨਹੀਂ ਕਿਹਾ ਪਰ ਤੈਥੋਂ ਓਹ ਭੇਦ ਗੁਝਾਨਾਰਹੇਗਾ।


ਇਸਦੇ ਪਿਛੋਂ ਕੌਰ ਇੰਦ੍ਰਜੀਤ ਸਿੰਘ ਨੇ ਇਕ ਵਚਿਤ੍ਰ ਨਜ਼ਰ ਨਾਲ ਕਮਲਨੀ ਵਲ ਦੇਖਿਆ ਜਿਸਨੂੰ ਦੇਖਕੇ ਓਹ ਹੱਸ ਪਈ ਅਤੇ ਮਕਾਨ ਦੇ ਅੰਦਰ ਜਾਨ ਲਈ ਦਰਵਾਜ਼ੇ ਵਲ ਹੋਈ ਲਾਡਲੀ ਅਤੇ ਕੌਰ ਇੰਦ੍ਰਜੀਤ ਸਿੰਘ ਅਤੇ ਧਨਪਤ ਨੂੰ ਨਾਲ ਲੈਕੇ ਗੁਪਾਲ ਸਿੰਘ ਭੀ ਓਸ ਮਕਾਨ ਦੇ ਅੰਦਰ ਗਏ।

ਇਸ ਮਕਾਨ ਦਾ ਹਾਲ ਅਗੇ ਅਸੀਂ ਲਿਖ ਆਏ ਹਾਂ ਇਸ ਲਈ ਮੁੜਕੇ ਨਹੀਂ ਲਿਖਨਾ ਚਾਹੁੰਦੇ। ਰਾਜਾਗੋਪਾਲਸਿੰਘ ਸਭਨਾਂ ਨੂੰ ਨਾਲ ਲੈਕੇ ਓਸ ਕੋਠੜੀ ਵਿਚ ਪਹੁੰਚੇ ਜਿਸ ਵਿਚ ਕੌਰ ਆਨੰਦ ਸਿੰਘ ਫਸੇ ਹੋਏ ਸਨ ਐਸ ਵੇਲੇ ਓਥੋਂ ਦਾ ਹਾਲ ਏਹੋ ਜੇਹਾ ਨਹੀਂ ਸੀ ਜਿਸਤਰਾਂ ਦਾ ਅਗੇ ਲਿਖ ਆਏ ਹਾਂ ਅਰਥਾਤ ਓਹ ਤਲਿਸਮੀ ਸੰਦੂਕ ਜਿਸ ਵਿਚ ਆਨੰਦ ਸਿੰਘ ਦਾ ਹੱਥ ਫਸ ਗਿਆ ਸੀ ਓਥੇ ਨਹੀਂ ਸੀ ਅਤੇ ਨਾ ਹੀ ਆਨੰਦ ਸਿੰਘ ਸੀ, ਹਾਂ ਓਸ ਕੋਠੜੀ ਦੀ ਜਮੀਨ ਦਾ ਓਹ ਹਿਸਾ ਜਿਸ ਵਿਚ ਸੰਦੂਕ ਸੀ, ਜ਼ਮੀਨ ਦੇ ਅੰਦਰ ਧਸ ਗਿਆ ਸੀ ਅਤੇ ਓਥੇ ਇਕ ਖੂਹ ਜੇਹਾ ਦਿਖਾਈ ਦੇਂਦਾ ਪਿਆ ਸੀ। ਇਹ ਦੇਖਕੇ ਰਾਜਾ ਗੋਪਾਲ ਸਿੰਘ ਜੀ ਹੈਰਾਨੀ ਵਿਚ ਆਗਏ ਅਤੇ ਓਸ ਖੂਹ ਵਲ ਵੇਖਕੇ ਕੁਛ ਸੋਚਨ ਲਗ ਪਏ। ਛੇਕੜ ਕੌਰ ਇੰਦ੍ਰਜੀਤ ਸਿੰਘ ਨੇ ਓਨ੍ਹਾਂ ਨੂੰ ਟੋਕਿਆ ਅਤੇ ਚੁਪ ਰੈਹਨ ਦਾ ਕਾਰਨ ਪੁਛਿਆ ।

ਇੰਦ੍ਰ:-ਤੁਸੀ ਕੀ ਸੋਚ ਰਹੇ ਹੋ ? ਸ਼ਾਇਦ ਆਨੰਦ ਸਿੰਘ ਨੂੰ ਤੁਸੀ ਇਸ ਕੋਠੜੀ ਵਿਚ ਵੇਖਿਆ ਸੀ ?

ਗੁਪਾਲਃ-ਜੀ ਹਾਂ ਇਹ ਜੋ ਖੂਹ ਵਾਂਗ ਟੋਆਜੇਹਾਮਲੂਮ

ਹੁੰਦਾ ਹੈ ਏਥੇ ਪੈਹਲਾਂ ਇਕ ਸੰਦੂਕ ਸੀ, ਅਤੇ ਉਸ ਵਿੱਚ ਇਕ

ਛੇਕ ਸੀ, ਉਸ ਛੇਕ ਦੇ ਅੰਦਰ ਹੱਥ ਪਾਕੇ ਕੁਮਾਰ ਨੇ ਆਪਨੇ
ਆਪਨੂੰ ਫਸਾ ਲਿਆ ਸੀ, ਮਲੂਮ ਹੁੰਦਾ ਹੈ ਕਿ ਹੁਣ ਓਹ
ਤਲਿਸਮ ਦੇ ਅੰਦਰ ਚਲੇ ਗਏ ਹਨ। ਏਸੇ ਕਰਕੇ ਮੈਂ ਤੁਹਾਨੂੰ
ਕਿਹਾ ਸੀ ਕਿ ਆਨੰਦ ਸਿੰਘ ਆਪਨੇ ਆਪ ਨੂੰ ਛੁਡਾ ਨਹੀਂ
ਸਕਦੇ ਸਗੋਂ ਤਲਿਸਮ ਦੇ ਅੰਦਰ ਜਾ ਸਕਦੇ ਹਨ।

ਇੰਦ੍ਰ:—ਅਫਸੋਸ! ਹਛਾ ਮਰਜੀ ਪਰਮੇਸ੍ਰ ਦੀ, ਇਸ
ਵੇਲੇ ਸਿਰ ਦਿਲ ਘਬਰਾ ਰਿਹਾ ਹੈ। ਧਨਪਤ ਨੂੰ ਮੈਂ ਇਸ ਹਾਲ
ਵਿਚ ਕਿਉਂ ਦੇਖ ਰਿਹਾ ਹਾਂ ਤੁਸੀਂ ਅਚਾਨਕ ਏਥੇ ਕਿਸਤਰਾਂ
ਆਗਏ ? ਤੁਸੀ ਮੈਨੂੰਮਿਲੇ ਬਗੈਰ ਇਸ ਮਕਾਨਵਿਚਸਿਧੇਕਿਉਂ
ਆਏ ? ਆਨੰਦ ਸਿੰਘ ਨੂੰ ਇਸ ਮਕਾਨ ਦੇ ਅੰਦਰ ਕਿਉਂ ਰੈਹਨ
ਦਿਤਾ ਓਸਨੂੰ ਬਚਾਉਨ ਦਾ ਯਤਨ ਕਿਉਂ ਨਾਂ ਕੀਤਾ ? ਇਤ-
ਆਦਿਕ ਬਹੁਤ ਸਾਰੀਆਂ ਗਲਾਂ ਜਾਨਣ ਵਾਸਤੇ ਮੈਂ ਪ੍ਰੇਸ਼ਾਨ ਹੋ
ਰਿਹਾ ਹਾਂ ਪਰ ਇਸ ਤੋਂ ਪੈਹਲਾਂ ਮੈਂ ਖੂਹ ਦੇਖਨ ਦਾ ਯਤਨ
ਕਰਾਂਗਾ। (ਕਮਲਨੀ ਵਲ ਵੇਖਕੇ) ਜਰਾ ਤਲਿਸਮੀ ਖੰਜਰ
ਮੈਨੂੰ ਦੇਵੋ ਮੈਂ ਓਹਦੇ ਨਾਲ ਚਾਨਣਾ ਕਰਕੇ ਦੇਖਾਂਗਾ ਕਿ ਓਸਦੇ
ਅੰਦਰ ਕੀ ਹੈ।

ਕਮਲਨੀ—(ਤਲਿਸਮੀ ਖੰਜਰ ਅਤੇ ਅੰਗੂਠੀ ਦੇਕੇ) ਲੈ
ਲਵੋ ਵੇਖੋ ਜੋ ਇਸ ਨਾਲ ਕੁਛ ਕੰਮ ਬਣੇ।

ਕੌਰ ਇੰਦ੍ਰਜੀਤ ਸਿੰਘ ਨੇ ਹਥ ਵਿਚ ਖੰਜਰ ਲੈ ਲਿਆ
ਅਤੇ ਹੌਲੀ ੨ ਓਸ ਟੋਏ ਪਾਸ ਪਹੁੰਚੇ ਜੋ ਠੀਕ ਖੂਹ ਵਾਂਗ
ਮਲੂਮ ਹੁੰਦਾ ਸੀ। ਖੰਜਰ ਖੂਹ ਵਿਚ ਲਮਕਾ ਕੇ ਓਸਦੀ ਮੁਠ
ਦੱਬੀ ਜਦ ਚਾਨਣਾ ਹੋਗਿਆ ਤਾਂ ਅੰਦਰ ਝਾਤੀ ਮਾਰਕੇ ਵੇਖਿਆ

ਕਿ ਕੀ ਹੈ ਪਤਾ ਨਹੀਂ ਜੋ ਕੌਰ ਇੰਦ੍ਰਜੀਤ ਸਿੰਘ ਨੇ ਖੂਹ ਦੇ

ਅੰਦਰ ਕੀ ਦੇਖਿਆ ਕਿ ਬਿਨਾਂ ਕਿਸ ਨੂੰ ਕੁਛ ਕਹੇ ਦੇ ਉਨ੍ਹਾਂ ਨੇ ਤਲਿਸਮੀ ਖੰਜਰ ਹਥ ਵਿਚ ਲੈਕੇ ਖੂਹ ਵਿਚ ਛਾਲ ਮਾਰ ਦਿਤੀ। ਇਹ ਵੇਖਕੇ ਕਮਲਨੀ ਅਤੇ ਲਾਡਲੀ ਹੈਰਾਨ ਹੋਗਈਆਂ ਰਾਜਾ ਗੋਪਾਲ ਸਿੰਘ ਭੀ ਅਚੰਭੇ ਵਿਚ ਆਗਿਆ, ਅਤੇ ਆਪਣੇ ਤਲਿਸਮੀ ਖੰਜਰ ਨਾਲ ਚਾਨਣਾ ਕਰਕੇ ਖੂਹ ਵਿਚ ਵੇਖਿਆ ਪਰ ਕੁਝ ਨਜਰ ਨਾਂ ਆਇਆ।

ਕਮਲਨੀ—ਕੁਛ ਮਲੂਮ ਹੋਯਾ ਕਿ ਇਸ ਟੋਏ ਵਿਚ ਕੀ ਹੈ ?

ਗਪਾਲਃ—ਕੁਛ ਭੀ ਮਲੂਮ ਨਹੀਂ ਹੋਯਾ ਪਤਾਨਹੀਂ ਕੀ ਵੇਖਕੇ ਕੁਮਾਰ ਨੇ ਛਾਲ ਮਾਰੀ ਹੈ ।

ਕਮਲਨੀ—ਹੱਛਾ ਹੁਣ ਏਥੋਂ ਚਲੋ ਅਤੇ ਸੋਚੋ ਕਿ ਹੁਣ ਕੀ ਕਰਨਾ ਚਾਹੀਦਾ ਹੈ ?

ਗੋਪਾਲਃ—ਭਾਵੇਂ ਮੈਂ ਜਾਣਦਾ ਹਾਂ ਕਿ ਇਹ ਤਲਿਸਮ ਕੁਮਾਰ ਦੇ ਹਥੋਂ ਟੁਟੇਗਾ ਪਰ ਏਸਤਰਾਂ ਦੋਹਾਂ ਭਰਾਵਾਂ ਦਾ ਤਲਿਸਮ ਦੇ ਅੰਦਰ ਜਾਣਾ ਠੀਕ ਨਹੀਂ ਹੋਯਾ ਹੁਣ ਵੇਖੀਏ ਈਸ਼੍ਵਰ ਕੀ ਕਰਦਾ ਹੈ ? ਹੁਣ ਏਥੇ ਠੈਹਰਨਾ ਉਚਿਤ ਨਹੀਂ ਅਤੇ ਨਾ ਹਾਂ ਕੁਮਾਰ ਦੇ ਮਿਲਨ ਦੀ ਆਸ਼ਾ ਹੈ।

ਕਮਲਨੀ—ਅਫਸੋਸ ਨਾਲ ਚਲੋ।

ਗੋਪਾਲਃ—ਅਫਸੋਸ ! ਕੁਮਾਰ ਨਾਲ ਕਈਜ਼ਰੂਰੀਗੱਲਾਂ ਕਰਨੀਆਂ ਸਨ ਪਰ ਲਾਚਾਰ।

ਕਮਲਨੀ—(ਧਨਪਤ ਵਲ ਇਸ਼ਾਰਾ ਕਰਕੇ) ਇਸਨੂੰ ਤੁਸੀ ਕਿਥੇ २ ਲਈ ਫਿਰੋਗੇ।

ਗੋਪਾਲਃ–ਇਸਨੂੰ ਮੈਂ ਕੱਲ ਫੜਕੇ ਏਸੇ ਮਕਾਨ ਦੇ

ਅੰਦਰ ਛੱਡ ਗਿਆ ਸਾਂ ਮੈਨੂੰ ਆਸਾ ਸੀ ਕਿ ਇਹ ਆਪ ਓਸ ਮਕਾਨੋਂ ਬਾਹਰ ਨਹੀਂ ਨਿਕਲ ਸਕੇਗਾ ਪਰ ਅੱਜ ਮੈਂ ਆਕੇ ਦੇਖਿਆ ਤਾਂ ਬੜਾ ਹੀ ਅਸਚਰਜ ਹੋਇਆ ਏਸਮਕਾਨ ਦੇ ਤਿੰਨ ਦਰਵਾਜ਼ੇ ਏਹ ਖੋਲ ਚੁਕਾ ਸੀ ਅਤੇ ਚੌਥਾ ਖੋਲ ਹੀ ਰਿਹਾ ਸੀ। ਪਤਾ ਨਹੀਂ ਏਸ ਮਕਾਨ ਦਾ ਭੇਦ ਇਸਨੂੰ ਕਿਸਤਰਾਂ ਮਲੂਮ ਹੋ ਗਿਆ।

ਕਮਲਨੀ–ਤੁਸਾਂਏਸਨੂੰ ਕਿਥੋਂ ਤੇ ਕਿਸਤਰਾਂ ਫੜਿਆ ਸੀ?

ਗੋਪਾਲਃ–ਪਹਿਲਾ ਇਸ ਬੇਈਮਾਨ ਦਾ ਬੰਦੋਬਸਤ ਕਰ ਲਵਾਂ ਫੇਰ ਏਸਦਾ ਅਨੋਖਾ ਕਿਸਾ ਤੈਨੂੰ ਸੁਨਾਵਾਂਗਾ।

ਕਮਲਨੀ ਲਾਡਲੀ ਅਤੇ ਧਨਪਤ ਨੂੰ ਨਾਲ ਲੈਕੇ ਰਾਜਾ ਗੋਪਾਲ ਸਿੰਘ ਮਕਾਨੋਂ ਬਾਹਰ ਆਏ ਅਤੇ ਦੇਵ ਮੰਦਰ ਵਲ ਆਕੇ ਦੇਵ ਮੰਦਰ ਦੇ ਪੱਛਮ ਵਾਲੇ ਮਕਾਨ ਦੇ ਪਾਸ ਪਹੁੰਚੇ ਅਸੀ ਉਪਰ ਲਿਖ ਆਏ ਹਾਂ ਕਿ ਦੇਵ ਮੰਦਰ ਦੇ ਪੱਛਮ ਵਾਲੇ ਮਕਾਨ ਦੇ ਦਰਵਾਜ਼ੇ ਉਤੇ ਹੱਡੀਆਂ ਦਾ ਢੇਰ ਸੀ ਅਤੇ ਓਸਦੇ ਵਿਚਕਾਰ ਇਕ ਲੋਹੇ ਦੀ ਜੰਜੀਰ ਲੱਗੀ ਹੋਈ ਸੀ, ਜਿਸਦਾ ਦੂਸਰਾ ਸਿਰਾ ਓਸਦੇ ਪਾਸ ਵਾਲੇ ਖੂਹ ਵਿਚ ਗਿਆ ਹੋਯਾ ਸੀ, ਧਨਪਤ ਨੂੰ ਘਸੀਟਦੇ ੨ ਰਾਜਾ ਗੋਪਾਲ ਸਿੰਘ ਓਸ ਖੂਹ ਉਤੇ ਲੈ ਗਏ ਅਤੇ ਓਸ ਬੇਈਮਾਨ ਇਸਤ੍ਰੀ ਰੂਪ ਧਾਰੀ ਮਰਦ ਨੂੰ ਓਸ ਖੂਹ ਦੇ ਅੰਦਰ ਸੁਟ ਦਿਤਾ, ਨਾਲ ਹੀ ਓਸ ਖੂਹ ਦੇ ਅੰਦਰੋਂ ਧਨਪਤ ਦੇ ਚਾਂਗਰਾਂ ਮਾਰਨ ਦੀ ਅਵਾਜ਼ ਆਉਨ ਲਗ ਪਈ, ਪ੍ਰੰਤੂ ਏਨਾਂ ਦੇ ਕੁਝ ਖਿਆਲ ਨਾ ਕੀਤਾ ਅਤੇ ਤਿੰਨੇ ਆਦਮੀ ਦੇਵ ਮੰਦਰ ਵਿਚ ਆਕੇ ਗਲ

ਬਾਤ ਕਰਨ ਲਗ ਪਏ।


ਕਮਲਨੀ—ਹਾਂ ਹੁਣ ਪੈਹਲਾਂ ਏਹ ਦਸੋ ਕਿ ਭੂਤ ਨਾਥ ਨੇ ਕੀ ਕੀ ਕੀਤਾ ਹੈ ? ਮੈਂ ਓਸਨੂੰ ਤੁਹਾਡੇ ਪਾਸ ਭੇਜਿਆ ਸੀ ਏਸ ਲਈ ਪੁਛਦੀ ਹਾਂ ਕਿ ਓਸਨੇ ਆਪਣਾ ਕੰਮ ਈਮਾਨ ਦਾਰੀ ਨਾਲ ਕੀਤਾ ਹੈ ਕਿ ਨਹੀਂ ?

ਗੋਪਾਲਃ—ਬੇਸ਼ਕ ਭੂਤਨਾਥ ਨੇ ਆਪਣਾ ਕੰਮ ਬਹੁਤ ਨੇਕਨੀਯਤੀ ਨਾਲ ਕੀਤਾ ਹੈ ਓਹ ਦਿਖਾਵੇ ਵਿਚ ਮਾਯਾ ਰਾਣੀ ਨਾਲ ਅਜੇਹਾ ਮਿਲਿਆ ਕਿ ਓਸਨੂੰ ਭੂਤਨਾਥ ਉਤੇ ਨਿਸਚਾ ਹੋਗਿਆ ਅਰ ਸਮਝਨ ਲਗੀ ਕਿ ਭੂਤ ਨਾਥ ਇਨਾਮ ਦੇ ਲਾਲਚ ਪਿਛੇ ਮੇਰਾ ਕੰਮ ਮੇਹਨਤ ਨਾਲ ਕਰਦਾ ਹੈ।

ਕਮਲਨੀ—ਹਾਂ ਓਸ ਨੇ ਮਾਯਾ ਰਾਣੀ ਉਤੇ ਇਤਬਾਰ ਜਮਾਉਣ ਦਾ ਹਾਲ ਮੈਨੂੰ ਕਿਹਾ ਸੀ (ਹੱਸਕੇ) ਉਸਨੇ ਖੂਬ ਢੰਗ ਨਾਲ ਮਾਯਾ ਰਾਣੀ ਨੂੰ ਧੋਖਾ ਦਿਤਾ ਹੈ, ਸਾਡੇ ਪਾਸੇ ਦੀਆਂ ਛੋਟੀਆਂ ਮੋਟੀਆਂ ਸਚੀਆਂ ੨ ਗੱਲਾਂ ਕੈਹਕੇ ਓਸਨੇ ਆਪਣਾ ਕੰਮ ਪੂਰਾ ੨ ਕੱਢ ਲਿਆ ਪਰ ਮੈਂ ਓਸਦੇ ਪਿਛੋਂ ਦਾ ਹਾਲ ਪੁਛਦੀ ਹਾਂ ਜਦ ਓਹਨੂੰ ਤੁਹਾਡੇ ਪਾਸ ਮੈਂ ਕਾਂਸ਼ੀ ਵਿਚ ਭੇਜਿਆ ਸੀ ਕਿਉਂਕਿ ਓਸਦੇ ਪਿਛੋਂ ਓਹ ਅਜੇ ਤਕ ਮੈਨੂੰ ਨਹੀਂ ਮਿਲਿਆ।

ਗੋਪਾਲਃ—ਓਸਦੇ ਪਿਛੋਂ ਭੂਤਨਾਥ ਨੇ ਦੋ ਤਿੰਨ ਕੰਮ ਬਹੁਤ ਅਨੋਖੇ ਕੀਤੇ ਹਨ ਜਿਸਦਾ ਪੂਰਾ ੨ ਹਾਲ ਮੈਂ ਤੁਹਾਨੂੰ ਦੱਸਾਂਗਾ ਪਰ ਓਨਾਂ ਵਿਚੋਂ ਇਕ ਕੰਮ ਬਹੁਤ ਹੀ ਵਧੀਆ ਕੀਤਾ ਹੈ।

ਕਮਲਨੀ—ਓਹ ਕੀ ?

ਗੋਪਾਲਃ—ਉਸਨੇ ਕਿਹਾ ਕਿ ਮੈਂ ਗੋਪਾਲ ਸਿੰਘ ਨੂੰ ਫੜਕੇ ਦਰੋਗੇ ਵਾਲੇ ਮਕਾਨ ਵਿਚ ਕੈਦ ਕਰ ਦੇਂਦਾ ਹਾਂ ਤੂੰ ਉਸਨੂੰ ਆਪਣੇ ਹੱਥੀਂ ਮਾਰਕੇ ਨਿਸਚਿੰਤ ਹੋਜਾ। ਇਹ ਸੁਣਕੇ ਮਾਯਾ ਰਾਣੀ ਬਹੁਤ ਪ੍ਰਸੰਨ ਹੋਈ ਅਤੇ ਭੂਤ ਨਾਥ ਨੇ ਓਹ ਕੰਮ ਬਹੁਤ ਚੰਗੀਤਰਾਂ ਕੀਤਾ ਅਤੇ ਇਨਾਮ ਵਿਚ ਅਜੈਬ ਘਰ ਦੀ ਕੁੰਜੀ ਮਾਯਾ ਰਾਣੀ ਪਾਸੋਂ ਲੈ ਲਈ।

ਕਮਲਨੀ—ਕੀ ਅਜੈਬ ਘਰ ਦੀ ਕੁੰਜੀ ਭੂਤਨਾਥ ਨੇ ਲੈ ਲਈ ?

ਗੋਪਾਲਃ—ਹਾਂ।

ਕਮਲਨੀ—ਏਹ ਬੜਾ ਚੰਗਾ ਕੰਮ ਹੋਇਆ ਹੈ ਇਸ ਲਈ ਮੈਂ ਓਸਨੂੰ ਬਹੁਤ ਤਗੀਦ ਕੀਤੀ ਸੀ ਹੁਣ ਓਹ ਕੁੰਜੀ ਕਿਸਦੇ ਪਾਸ ਹੈ ?

ਗੋਪਾਲਃ—ਓਹ ਮੇਰੇ ਪਾਸ ਹੈ ਮੈਨੂੰ ਨਿਸਚਾ ਤਾਂ ਨਹੀਂ ਸੀ ਕਿ ਭੂਤ ਨਾਥ ਕੁੰਜੀ ਮੈਨੂੰ ਦੇ ਦੇਵੇਗਾ ਪਰ ਓਸਨੇ ਕੋਈ ਨਾਂਹ ਨਾ ਕੀਤੀ।

ਕਮਲਨੀ—ਓਹ ਤੁਹਾਡੇ ਅੱਗੇ ਕਿਸੇਤਰਾਂ ਦੀ ਨਾਂਹ ਨਹੀਂ ਕਰ ਸਕਦਾ ਕਿਉਂਕਿ ਮੈਂ ਉਸਨੂੰ ਸੌਂਹ ਪਾਕੇ ਕਿਹਾ ਸੀ ਜਿੰਨਾਂ ਤੂੰ ਮੈਨੂੰ ਮੰਨਦਾ ਹੈਂ ਉਤਨਾ ਹੀ ਰਾਜਾ ਗੋਪਾਲ ਸਿੰਘ ਜੀ ਨੂੰ ਮੰਨੀ। ਅਸਲ ਗਲ ਤਾਂ ਏਹ ਹੈ ਕਿ ਭੂਤ ਨਾਥ ਬੜੇ ਕੰਮ ਦਾ ਆਦਮੀ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿਓਹਬੀਰੇਂਦਰ ਸਿੰਘ ਦਾ ਅਪਰਾਧੀ ਹੈ ਅਤੇ ਉਸਨੇ ਸੂਲੀ ਦੇਣ ਦੇ ਯੋਗ ਕੰਮ ਕੀਤਾ ਹੈ ਪਰ ਓਹ ਕਸੂਰ ਉਸਦੇ ਪਾਸੋਂ ਧੋਖੇ ਵਿਚ ਹੋਇਆ ਹੈ, ਇਸ਼ਕ ਦਾ ਭੂਤ ਉਸਦੇ ਸਿਰ ਉਤੇ ਸਵਾਰ ਹੋਇਆ ਹੋਯਾ ਸੀ,

ਓਸੇ ਨੇ ਏਹ ਕੰਮ ਕਰਾਯਾ ਹੈ ਵਾਸਤਵ ਵਿਚ ਉਸਦੀ ਨੀਤਸਾਫ਼
ਹੈ ਉਸ ਅਪ੍ਰਾਧ ਦਾ ਉ: ਨੂੰ ਬਹੁਤ ਸ਼ੋਕ ਹੈ ਅਜੇਹੀ ਅਵਸਥਾ
ਵਿਚ ਭਾਵੇਂ ਕਿਸਤਰਾਂ ਹੋਵੇ ਉਸਦਾ ਅਪ੍ਰਾਧ ਬਖਸ਼ਿਆ ਜਾਣਾ
ਚਾਹੀਦਾ ਹੈ।

ਗੋਪਾਲ ਸਿੰਘ–ਬੇਸ਼ਕ ! ਬੇਸ਼ਕ !! ਅਤੇ ਏਸਦੇ ਪਿਛੋਂ
ਤੁਹਾਡੇ ਪਿਛੇ ਉਹਦੇ ਹਥੋਂ ਕਈ ਅਜੇਹੇ ੰਮ ਨਿਕਲੇ ਹਨ ਕਿ
ਜਿਨਾਂ ਦੇ ਅੱਗੇ ਓਹ ਅਪ੍ਰਾਧ ਕੁਛ ਭੀ ਨਹੀਂ ਹੈ।

ਕਮਲਨੀ–ਹਛਾ ਹੁਣ ਏਹ ਦਸੋ ਕਿ ਭੂਤ ਨਾਥ ਨੇ
ਤੁਹਾਨੂੰ ਮਾਰਨ ਦੇ ਵਿਸ਼ੇ ਵਿਚ ਕਿਸਤਰਾਂ ਮਾਯਾ ਰਾਣੀ ਨੂੰ ਧੋਖਾ
ਦਿਤਾ ਅਤੇ ਅਜੈਬ ਘਰ ਦੀ ਕੁੰਜੀ ਕਿਸਤਰਾਂ ਪ੍ਰਾਪਤ ਕੀਤੀ ?

ਰਾਜੇ ਗੋਪਾਲ ਸਿੰਘ ਦੇ ਵਿਸ਼ੇ ਵਿਚ ਜਿਸਤਰਾਂ ਭੂਤਨਾਥ
ਨੇ ਮਾਯਾ ਰਾਣੀ ਨੂ ਧੋਖਾ ਦਿਤਾ ੲਿਸਦਾ ਹਾਲ ਅਸੀਂ ਉਪਰ
ਲਿਖ ਚੁਕੇ ਹਾਂ ਓਹੋ ਹਾਲ ਰਾਜਾ ਗੋਪਾਲ ਸਿੰਘ ਨੇ ਕਮਲਨੀ
ਨੂੰ ਸੁਨਾਯਾ। ਕੁਝ ਹੈਰਾਨੀ ਨਹੀਂ ਕਿ ਸਾਡੇ ਪਾਠਕਾਂ ਨੂੰ ਬੀ
ਧੋਖਾ ਹੋਇਆ ਹੋਵੇ ਅਤੇ ਓਹ ਸਮਝੀ ਬੈਠੇ ਹੋਣ ਕਿ ਵਾਸਤਵ
ਵਿਚ ਭੂਤ ਨਾਥ ਮਾਯਾ ਰਾਣੀ ਨਾਲ ਮਿਲ ਗਿਆ ਹੈ ਪਰ
ਨਹੀਂ ਓਨਾਂ ਨੂੰ ਹੁਣ ਮਲੂਮ ਹੋਯਾ ਹੋਵੇਗਾ ਕਿ ਭੂਤ ਨਾਥ ਨੇ
ਮਾਯਾ ਰਾਣੀ ਨਾਲ ਮਿਲਕੇ ਆਪਨਾ ਮਤਲਬ ਸਾਧਿਆ
ਅਤੇ ਮਾਯਾ ਰਾਣੀ ਨੂੰ ਹਾਰ ਦਿਤੀ।

## ਅੱਠਵਾਂ ਕਾਂਡ

ਆਹਾ ! ਈਸ਼੍ਵਰ ਦੀ ਮਹਿਮਾ ਭੀ ਵਚਿਤਰ ਹੈ ! ਬੁਰੇ
ਕਰਮਾਂ ਦਾ ਫਲ ਅਵਸ਼ ਭੋਗਨਾ ਹੀ ਪੈਂਦਾ ਹੈ। ਜੇਹੜੀ ਮਾਯਾ

ਰਾਣੀ ਆਪਣੇ ਸਾਹਮਣੇ ਕਿਸੇ ਨੂੰ ਕੁਛ ਸਮਝਦੀ ਹੀ ਨਹੀਂ ਸੀ ਓਹ ਅੱਜ ਕਿਸੇ ਨੂੰ ਮੂੰਹ ਵਿਖਾਉਣ ਦਾ ਹੌਸਲਾ ਨਹੀਂ ਕਰ ਸਕਦੀ। ਜੋ ਮਾਯਾ ਰਾਣੀ ਕਿਸੇ ਕੋਲੋਂ ਡਰ ਦੀ ਨਹੀਂ ਸੀ ਓਹ ਅੱਜ ਇਕ ਪੱਤੇ ਦੇ ਖੜਕਨ ਤੋਂ ਭੀ ਪਈ ਕੰਬਦੀ ਹੈ। ਜੇਹੜੀ ਮਾਯਾ ਰਾਣੀ ਦਿਨ ਰਾਤ ਆਨੰਦ ਭੋਗਨ ਵਿਚ ਬਿਤਾਯਾ ਕਰਦੀ ਸੀ ਓਹ ਅੱਜ ਆਪਣੀਆਂ ਅੱਖਾਂ ਰੋ ਰੋ ਕੇ ਸੁਜਾ ਰਹੀ ਹੈ।ਸੰਧਯਾ ਵੇਲੇ ਭਯਾਨਕ ਜੰਗਲ ਵਿਚ ਉਦਾਸ ਅਤੇ ਦੁਖੀ ਮਾਯਾ ਰਾਣੀ ਸਿਰਫ ਪੰਜ ਚਾਰ ਦ ਸੀਆਂ ਦੇ ਕੋਲ ਬੈਠੀ ਹੋਈ ਆਪਨੇ ਕੀਤੇ ਹੋਏ ਬੁਰੇ ਕਰਮਾਂ ਨੂੰ ਯਾਦ ਕਰਕੇ ਰੋ ਰਹੀ ਹੈ। ਰਾਤ ਪੈਣ ਕਰ ਕੇ ਜਿਉਂ ਹਨੇਰਾ ਹੁੰਦਾ ਜਾਂਦਾ ਹੈ ਤਿਉਂ ੨ ਉਸਦੀ ਘਬਰਾਹਟ ਵਧਦੀ ਜਾਂਦੀ ਹੈ। ਐਸ ਵੇਲੇ ਮਾਯਾ ਰਾਣੀ ਅਤੇ ਉਹ ਦੀਆਂ ਦਾਸੀਆਂ ਸਭ ਮਰਦਾਨੇ ਵੇਸ ਵਿਚ ਹਨ। ਦਾਸੀਆਂ ਦੇ ਪਾਸ ਖੰਜਰ ਅਤੇ ਤੀਰ ਕਮਾਨ ਮੌਜੂਦ ਹੈ ਪਰ ਮਾਯਾ ਰਾਣੀ ਕੇਵਲ ਤਲਿਸਮੀ ਤਮਾਚਾ ਹੀ ਲੱਕ ਵਿਚ ਲੁਕਾਈ ਬੈਠੀ ਹੈ ਓਹ ਘਬਰਾ ੨ ਕੇ ਪੂਰਬ ਵੱਲ ਦੇਖ ਰਹੀ ਹੈ ਜਿਸ ਤੋਂ ਮਲੂਮ ਹੁੰਦਾ ਹੈ ਕਿ ਕੋਈ ਓਸਦੇ ਪਾਸ ਆਉਣ ਵਾਲਾ ਹੈ। ਥੋੜੇ ਚਿਰ ਵਿਚ ਹਨੇਰਾ ਹੋ ਗਿਆ ਏਨੇ ਚਿਰ ਨੂੰ ਪੂਰਬ ਵਲੋਂ ਕਿਸੇ ਦੇ ਆਉਣ ਦੀ ਅਵਾਜ਼ ਆਈ, ਓਹ ਲੀਲਾ ਸੀ ਜੋ ਮਰਦਾਨੇ ਵੇਸ ਵਿਚ ਬਹੁਤ ਦੂਰੋਂ ਹੱਥ ਵਿਚ ਪਿਤਲ ਦੀ ਲਾਲਟੈਨ ਲਈ ਆਉਂਦੀ ਪਈ ਸੀ, ਜਦ ਓਹ ਪਾਸ ਆ ਗਈ ਤੇ ਮਾਯਾ ਰਾਣੀ ਨੇ ਘਬਰਾਕੇ ਪੁਛਿਆ "ਕਿਓਂ ਕੀ ਹਾਲ ਹੈ?"

ਲੀਲਾ—ਹਾਲ ਬਹੁਤ ਹੀ ਬੁਰਾ ਹੈ! ਹੁਣ ਤੁਹਾਨੂੰ ਜਮਾਨੀਆਂ ਦੀ ਗੱਦੀ ਕਦੇ ਨਹੀਂ ਮਿਲ ਸਕਦੀ!!

ਮਾਯਾ—ਫੇਰ ਤਾਂ ਮੈਂ ਪਹਿਲਾਂ ਹੀ ਸਮਝ ਚੁਕੀ ਹਾਂ ਹਛਾ! ਤੂੰ ਦੀਵਾਨ ਦੇ ਪਾਸ ਗਈ ਸੀ ?

ਲੀਲਾ—ਹਾਂ ਗਈ ਸਾਂ ਓਸ ਵੇਲੇ ਓਨਾਂ ਸਿਪਾਹੀਆਂ ਵਿਚੋਂ ਕਈ ਸਿਪਾਹੀ ਓਥੇ ਬੈਠੇ ਹੋਏ ਸਨ ਜੋ ਤੁਹਾਡੇ ਤਲਿਸਮੀ ਬਾਗ ਵਿਚ ਰਹਿੰਦੇ ਹਨ ਅਤੇ ਜਿਨਾਂ ਨੇ ਨਕਾਬਪੋਸ਼ਾਂ ਦਾ ਪੱਖ ਕੀਤਾ ਸੀ ਓਸ ਵੇਲੇ ਸਿਪਾਹੀ ਓਨਾਂ ਨਕਾਬ ਪੋਸ਼ਾਂ ਦਾ ਹਾਲ ਦੀਵਾਨ ਸਾਹਿਬ ਨੂੰ ਸੁਨਾ ਰਹੇ ਸਨ ਪਰ ਮੈਨੂੰ ਦੇਖ ਦਿਆਂ ਹੀ ਚੁਪ ਹੋਗਏ।

ਮਾਯਾ:—ਹਛਾ ਫੇਰ ਕੀ ਹੋਯਾ ?

ਲੀਲਾ—ਦੀਵਾਨ ਸਾਹਿਬ ਨੇ ਮੈਨੂੰ ਇਕ ਪਾਸੇ ਬੈਠਨ ਦਾ ਇਸ਼ਾਰਾ ਕੀਤਾ ਤੇ ਪੁਛਿਆ ਤੂੰ ਏਥੇ ਕਿਉਂ ਆਈ ਹੈਂ ? ਇਸਦੇ ਉਤਰ ਵਿਚ ਮੈਂ ਕਿਹਾ ਕਿ ਪਤਾ ਨਹੀਂ ਜੋ ਮਾਯਾਰਾਣੀ ਸਾਨੂੰ ਛੱਡਕੇ ਕਿਥੇ ਚਲੀ ਗਈ ਹੈ ਜਦ ਚੌਹੀਂ ਪਾਸੀਂ ਢੂੰਡਨ ਤੇ ਕੋਈ ਪਤਾ ਨਹੀਂ ਲਗਾ ਹਾਰਕੇ ਖਬਰ ਦੇਣ ਆਈ ਹਾਂ ਤਦ ਦੀਵਾਨ ਸਾਹਿਬ ਨੇ ਕਿਹਾ ਕਿ ਹਛਾ ਠੈਹਰ ਜਾ ਏਨਾਂ ਨਾਲ ਗਲ ਕਰ ਲਵਾਂ ਫੇਰ ਤੇਰੀ ਗਲ ਸੁਣਾਂਗਾ।

ਮਾਯਾ—ਹਛਾ! ਫੇਰ ਤੂੰ ਓਨਾਂ ਸਿਪਾਹੀਆਂ ਦੀਆਂ ਗੱਲਾਂ ਸੁਣੀਆਂ ?

ਲੀਲਾ—ਨਹੀਂ ਸਿਪਾਹੀਆਂ ਨੇ ਮੇਰੇ ਸਾਹਮਨੇ ਗਲ ਕਰਨ ਤੋਂ ਨਾਂਹ ਕਰ ਦਿਤੀ ਅਤੇ ਕਿਹਾ ਕਿ ਸਾਨੂੰ ਲੀਲਾ ਉਤ ਵੇਸਾਹ ਨਹੀਂ ਹੈ ਛੇਕੜ ਦੀਵਾਨ ਸਾਹਿਬ ਨੇ ਮੈਨੂੰ ਬਾਹਰ ਜਾਨ ਦੀ ਆਗਯਾ ਦਿਤੀ ਓਸ ਵੇਲੇ ਮੈਨੂੰ ਪਤਾ ਲਗ ਗਿਆ ਕਿ ਰੰਗ ਦੂਰੇ ਹਨ ਕੋਈ ਅਸਚਰਜ ਨਹੀਂ ਜੋ ਮੈਂ ਭੀ ਫੜੀ ਜਾਵਾਂ ਏਸ

ਲਈ ਪੈਹਰੇਦਾਰਾਂ ਨੂੰ ਧੋਖਾ ਦੇਕੇ ਨੱਸ ਆਈ ਹਾਂ।


ਮਾਯਾ—ਹੱਛਾ ਓਨਾਂ ਦੋਹਾਂ ਨਕਾਬ ਪੋਸ਼ਾਂ ਦਾ ਕੁਝ ਹਾਲ ਮਲੂਮ ਹੋਯਾ ਕਿ ਓਹ ਕੌਣ ਹਨ ?

ਲੀਲਾ—ਨਕਾਬ ਪੋਸ਼ਾਂ ਦਾ ਤਾਂ ਕੁਝ ਹਾਲ ਮਲੂਮ ਨਹੀਂ ਹੋਯਾ ਹਾਂ ਓਸ ਆਦਮੀ ਦਾ ਪਤਾ ਲਗ ਗਿਆ ਹੈ ਜਿਸਨੇ ਬਾਗ ਵਿਚੋਂ ਨੱਸਨ ਵੇਲੇ ਚੋਰੀ ਕਿਹਾ ਸੀ ਕਿ ਬੇਸ਼ਕ ਬੇਸ਼ਕ ਤੂੰ ਮਰਦੀ ੨ ਭੀ ਹਜ਼ਾਰਾਂ ਦੇ ਘਰ ਚੌੜ ਕਰੇਂਗੀ।

ਮਾਯਾ—ਹੱਲਾ ! ਕਿਸਤਰਾਂ ਪਤਾ ਲਗਾ ? ਓਹ ਕੌਣ ਸੀ ?

ਲੀਲਾ—ਓਹ ਭੂਤ ਨਾਥ ਸੀ, ਜਦ ਮੈਂ ਦੀਵਾਨ ਸਾਹਿਬ ਪਾਸੋਂ ਹੋਕੇ ਸ਼ੈਹਰੋਂ ਬਾਹਰ ਨਿਕਲੀ ਤਾਂ ਅਚਾਨਕ ਓਹ ਮਿਲ ਪਿਆ ਓਸਨੇ ਆਪ ਮੈਨੂੰ ਕਿਹਾ ਸੀ ਕਿ ਛਲਾਣੀ ਗਲ ਦੇ ਕਰਨ ਵਾਲਾ ਮੈਂ ਹਾਂ ਤੂੰ ਮਾਯਾ ਰਾਣੀ ਨੂੰ ਕੈਹ ਦੇਹ ਕਿਹੁਣ ਤੇਰੇ ਦਿਨ ਖੋਟੇ ਆਏ ਹਨ ਆਪਨੇ ਕੀਤੇ ਦਾ ਫਲ ਭੋਗਣ ਨੂੰ ਤਿਆਰ ਹੋ ਜਾ ਹਾਂ ਜੇਕਰ ਮੈਨੂੰ ਕੁਝ ਦੇਣ ਦੀ ਸਮਰਥ ਤੇਰੇ ਵਿਚ ਹੋਵੇ ਤਾਂ ਮੈਂ ਤੇਰਾ ਕੰਮ ਕਰ ਸਕਦਾ ਹਾਂ।

ਮਾਯਾ—(ਉਚੀ ਸਾਹ ਲੈਕੇ) ਹਾਏ ! ਹੱਛਾ ਹੋਰ ਕੀ ਹਾਲ ਮਲੂਮ ਹੋਯਾ ?

ਲੀਲਾ—ਹਾਲ ਕੀ ਦਸਾਂ ! ਰਾਜਾ ਬੀਰੇਂਦਰ ਸਿੰਘ ਦੀ ਵੀਹ ਹਜ਼ਾਰ ਫੌਜ ਆ ਗਈ ਹੈ ਜਿਸਦਾ ਸੈਨਾਪਤ ਨਾਹਰਸਿੰਘ ਹੈ। ਦੀਵਾਨ ਸਾਹਿਬ ਨੇ ਖਤ ਦੇਕੇ ਇਕ ਸਰਦਾਰ ਨੂੰ ਨਾਹਰ ਸਿੰਘ ਦੇ ਪਾਸ ਭੇਜਿਆ ਹੈ ਪਰ ਨਾਹਰ ਸਿੰਘ ਨੇ ਓਸਦਾ ਉੱਤਰ ਸਿਰਫ ਜ਼ਬਾਨੀ ਏਹੋ ਭੇਜਿਆ ਹੈ ਕਿ ਅਸੀ ਕੇਵਲ ਮਾਯਾ ਰਾਣੀ ਨੂੰ ਫੜਨ ਆਏ ਹਾਂ। ਇਸਦੇ ਪਿਛੋਂ ਪਤਾ ਲਗਾ ਕਿ

ਦੀਵਾਨ ਸਾਹਿਬ ਨੇ ਤੁਹਾਨੂੰ ਫੜਨ ਵਾਸਤੇ ਕਈ ਆਦਮੀ

ਚੌਹੀਂ ਪਾਸੀਂ ਭੇਜੇ ਹਨ।

ਮਾਯਾ:--ਤਾਂ ਏਸ ਤੋਂ ਇਹ ਸਿਧ ਹੋਯਾ ਕਿ ਬੇਈਮਾਨ ਦੀਵਾਨ ਭੀ ਮੇਰਾ ਦੁਸ਼ਮਣ ਹੋਗਿਆ!

ਲੀਲਾ--ਕੀ ਇਸ ਵਿਚ ਅਜੇ ਭੀ ਕੁਝ ਸੰਦੇਹ ਹੈ ?

ਮਾਯਾ:-(ਠੰਡਾ ਸਾਹ ਭਰਕੇ) ਹੱਛਾ ਹੋਰ ਕੀ ਮਲੂਮ ਹੋਯਾ ?

ਲੀਲਾ--ਇਕ ਗੱਲ ਸਭ ਤੋਂ ਵਧੀਕ ਅਚੰਭੇ ਦੀ ਮਲੂਮ ਹੋਈ।

ਮਾਯਾ--ਓਹ ਕੀ ?

ਲੀਲਾ--ਰਾਤ ਵੇਲੇ ਮੈਂ ਭੇਸ ਬਦਲ ਕੇ ਰਾਜੇ ਬੀਰੇਂਦਰ ਸਿੰਘ ਦੀ ਸੈਨਾਂ ਵਿਚ ਗਈ, ਫਿਰਦਿਆਂ ਐਸੀ ਥਾਂ ਪਹੁੰਚੀ ਜਿਥੋਂ ਨਾਹਰ ਸਿੰਘ ਦਾ ਤੰਬੂ ਸਾਹਮਣੇ ਦਿਸਦਾ ਸੀ ਅਰ ਓਸ ਤੰਬੂ ਦੇ ਅੱਗੇ ਹਥਾਂ ਵਿਚਮਸ਼ਾਲਾਂ ਲਈ ਫਿਰਦੇਪਹਿਰੇਦਾਰਸਾਫ ਨਜ਼ਰ ਆਉਂਦੇ ਸਨ, ਮੇਰੇ ਵੇਖਦਿਆਂ ੨ ਦੋ ਨਕਾਬਪੋਸ਼ਅੰਦਰੋਂ ਨਿਕਲੇ ਅਰ ਜਿਸ ਪਾਂਸੇ ਮੈਂ ਖਲੋਤੀ ਸਾਂ ਓਸੇ ਪਾਸੇ ਵਲ ਆਏ, ਮੈਂ ਇਕ ਪਾਸੇ ਲੁਕ ਗਈ,ਜਦ ਓਹ ਮੇਰੇ ਪਾਸੋਂ ਦੀ ਲੰਘੇ ਤਾਂ ਓਨਾਂ ਦੀ ਚਾਲ ਤੇ ਆਕਾਰ ਤੋਂ ਮੈਨੂੰ ਨਿਸਚਾ ਹੋਗਿਆ ਕਿ ਏਹ ਦੋਵੇਂ ਨਕਾਬ ਪੋਸ਼ ਓਹੋ ਹਨ ਜੋ ਸਾਡੇ ਬਾਗ ਵਿਚਆਏਸਨ ਅਤੇ ਜਿਨਾਂ ਨੇ ਧਨਪਤ ਨੂੰ ਫੜਿਆ ਸੀ।

ਮਾਯਾ--ਹਲਾ !

ਲੀਲਾ--ਜੀ ਹਾਂ।

ਮਾਯਾ--ਹਾਇ ! ਇਸਦਾ ਭੀ ਕੁਝ ਪਤਾ ਨ ਲਗਾ

ਕਿ ਓਹ ਦੋਵੇਂ ਕੌਣ ਸਨ, ਇਸ ਵਿਚ ਕੋਈ ਸੰਦੇਹ ਨਹੀਂ ਕਿ ਓਹ ਦੋਵੇਂ ਸਾਡੇ ਖਾਸ ਬਾਗ ਦੇ ਤਲਿਸਮੀ ਭੇਦਾਂ ਨੂੰ ਜਾਣਦੇ ਹਣ ਪਰ ਮੈਨੂੰ ਐਸ ਵੇਲੇ ਤੇਰੀ ਜਬਾਨੀ ਇਹ ਭੀ ਮਲੂਮ ਹੋਯਾ ਹੈ ਕਿ ਓਹ ਬੀਰੇਂਦਰ ਸਿੰਘ ਦੇ ਭੀ ਪਖਛਪਾਤੀ ਹਨ।



ਲੀਲਾ—ਇਸਦਾ ਨਿਸਚਾ ਨਹੀਂ ਹੈ ਕਿ ਓਹ ਦੋਵੇਂ ਨਕਾਬ ਪੋਸ਼ ਬੀਰੇਂਦਰ ਸਿੰਘ ਦੇ ਪਖਸ਼ਪਾਤੀ ਹਨ ਸ਼ਾਇਦ ਓਹ ਨਾਹਰ ਸਿੰਘ ਪਾਸੋਂ ਮਦਤ ਮੰਗਨ ਗਏ ਹੋਣ।

ਮਾਯਾ--ਠੀਕ ਹੈ ਏਹ ਭੀ ਹੋ ਸਕਦਾ ਹੈ। ਗੱਲ ਏਹ ਹੈ ਕਿ ਮੈਂ ਸਿਵਾਏ ਗੋਪਾਲ ਸਿੰਘ ਦੇ ਹੋਰ ਕਿਸੇ ਪਾਸੋਂ ਨਹੀਂ ਡਰਦੀ ਨਾਂ ਤਾਂ ਮੈਨੂੰ ਪਰਜਾ ਦੇ ਵਿਗੜਨ ਦਾ ਡਰ ਹੈ, ਨਾ ਮੈਨੂੰ ਸਿਪਾਹੀਆਂ ਤੇ ਫੌਜਾਂ ਦੇ ਆਕੀ ਹੋ ਜਾਣ ਦਾ ਡਰ ਹੈ ਨ ਦੀਵਾਨ ਮੁਸੱਦੀਆਂ ਦੇ ਵਿਰੋਧੀ ਹੋਣ ਦਾ ਭੈ ਅਤੇ ਨਾ ਹੀ ਕਮਲਨੀ ਤੇ ਲਾਡਲੀ ਦੇ ਚਲੇ ਜਾਣਦਾ ਰੰਜ, ਕਿਉਂਕਿ ਮੈਂ ਏਨਾਂ ਸਭਨਾਂ ਨੂੰ ਆਪਣੀ ਕਰਾਮਾਤ ਨਾਲ ਜਿੱਤ ਸਕਦੀ ਹਾਂ।ਹਾਂ ਜੇਕਰ ਗੋਪਾਲ ਸਿੰਘ ਵਲੋਂ ਦੁਸ਼ਟ ਭੂਤਨਾਥ ਨੇ ਮੈਨੂੰ ਧੋਖਾ ਦਿਤਾ ਹੈ ਤਾਂ ਨਿਰ ਸੰਦੇਹ ਬੜੇ ਖਤਰੇ ਦੀ ਗਲ ਹੈ ਜੇਕਰ ਓਹ ਜੀਊਂਦਾ ਹੈ ਤਾਂ ਮੈਨੂੰ ਬੁਰੀ ਤਰਾਂ ਮਾਰੇਗਾ। ਓਹ ਇਸ ਗਲ ਤੋਂ ਕਦੇ ਨਹੀਂ ਡਰੇਗਾ ਕਿ ਮੇਰੇ ਭੇਤ ਖੋਲਣ ਵਿਚ ਓਸਦੀ ਬਦਨਾਮੀ ਹੋਵੇਗੀ। ਕਿਉਂਕਿ ਮੈਂ ਓਸਦੇ ਨਾਲ ਬਹੁਤ ਅਯੋਗ ਵਰਤਾਉ ਕੀਤਾ ਹੈ ਜਿਸ ਵੇਲੇ ਹਰਾਮਜ਼ਾਦੀ ਕਮਲਨੀ ਤੇ ਬੀਰੇਂਦਰ ਸਿੰਘ ਦੇ ਏਯਾਰਾਂ ਨੇ ਗੋਪਾਲ ਸਿੰਘ ਜੀ ਨੂੰ ਕੈਦੋਂ ਛੁਡਾਯਾਂ ਸੀ, ਜੇਕਰ ਓਹ ਚਾਹੁੰਦਾ ਤਾਂ ਓਸੇ ਵੇਲੇ ਮੈਨੂੰ ਨਰਕ ਵਿਚ ਪੁਚਾ ਦੇਂਦਾ ਪਰ ਓਸਦਾ ਅਜੇਹਾ ਨਾ

ਕਰਨਾ ਮੇਰੇ ਹੋਰ ਭੀ ਦਿਲ [illegible] ਡਰਾਉਂਦਾ ਹੈ ਕਿ

ਸ਼ਾਇਦ ਉਸਨੇ ਮੌਤ ਤੋਂ ਭੀ ਬੁਰੀ ਕੋਈ ਸਜਾ ਮੇਰੇ ਵਾਸਤੇ ਸੋਚੀ ਹੋਈ ਹੋਵੇਗੀ, ਹਾਇ ! ਤਲਿਸਮ ਦੇ ਭੇਦ ਜਾਨਣ ਲਈ ਕਿਉਂ ਮੈਨੂੰ ਉਸਨੂੰ ਏਤਨੇ ਦਿਨ ਕੈਦ ਰਖਿਆ, ਜੇ ਉਸੇ ਵੇਲੇ ਮਾਰ ਸੁਟਿਆ ਹੁੰਦਾ ਤਾਂ ਏਹ ਭੈੜਾ ਦਿਨ ਕਿਉਂ ਵੇਖਣਾ ਪੈਂਦਾ ! ਹਾਇ ! ਹੁਣ ਤਾਂ ਮੌਤ ਤੋਂ ਭੀ ਭਿਆਨਕ ਦੁਖ ਮੈਨੂੰ ਮਿਲਣ ਵਾਲੇ ਹਨ ਇਹ ਕੈਹਕੇ ਰੋਣ ਲਗ ਪਈ।

ਲੀਲਾ—ਹੁਣ ਰੋਣ ਧੋਣ ਦਾ ਵੇਲਾ ਨਹੀਂ ਕਿਸੇਤਰਾਂ ਆਪਣੇ ਆਪਨੂੰ ਬਚਾਉਨ ਦਾ ਯਤਨ ਕਰੋ ;

ਮਾਯਾਰਾਣੀ—(ਰੋਂਦੀ ੨ ਹਾਏ ਕੀ ਕਰਾਂ? ਕਿਥੇ ਜਾਵਾਂ? ਕਿਸਦੇ ਪਾਸੋਂ ਸਹਾਇਤਾ ਮੰਗਾਂ ? ਅਜੇਹੀ ਦਸ਼ਾ ਵਿਚ ਕੌਣ ਮੇਰੀ ਸਹਾਇਤਾ ਕਰੇਗਾ ? ਹਾਏ ਅੱਜ ਤਕ ਮੈਂ ਕਿਸੇ ਦੇ ਨਾਲ ਕੋਈ ਨੇਕੀ ਨਹੀਂ ਕੀਤੀ ਅਰ ਨਾਹੀ ਕਿਸੇ ਨੂੰ ਆਪਣਾ ਸਜਣ ਬਨਾਇਆ ਕਿਸੇ ਉਤੇ ਕੋਈ ਹਸਾਨ ਭੀ ਨਹੀਂ ਕੀਤਾ, ਹੁਣ ਕਿਸੇ ਨੂੰ ਕੀ ਲੋੜ ਹੈ ਜੋ ਮੇਰੀ ਮੱਦਤ ਕਰੇ ? ਬੀਰੇਂਦਰ ਸਿੰਘ ਦੇ ਪੁਤ੍ਰਾਂ ਨਾਲ ਵੈਰ ਕਰਨਾ ਤਾਂ ਮੇਰੇ ਲਈ ਜ਼ੈਹਰ ਹੋਗਿਆ।

ਲੀਲਾ—ਹੱਛਾ ਜੋ ਹੋਗਿਆ ਸੋ ਹੋਗਿਆ ਹੁਣ ਏਸ ਵੇਲੇ ਏਨਾਂ ਗੱਲਾਂ ਨੂੰ ਸੋਚਨਾ ਭੀ ਬੁਰਾ ਹੈ, ਮੈਂ ਇਸ ਬਿਪਤਕਾਲ ਵਿਚ ਭੀ ਤੁਹਾਡੇ ਨਾਲ ਰੈਹਨ ਨੂੰ ਤਿਆਰ ਹਾਂ ਅਰ ਹੁਣ ਭੀ ਤੁਹਾਡੇ ਪਾਸ ਅਜੇਹੀਆਂ ਚੀਜਾਂ ਹਨ ਜਿਨਾਂ ਨਾਲ ਕਠਨ ਤੋਂ ਕਠਨ ਕੰਮ ਸੈਹਜ ਨਾਲ ਹੋ ਸਕਦਾ ਹੈ ਰੁਪੈ ਪੈਸੇ ਦੀ ਭੀ ਕੋਈ ਪਰਵਾਹ ਨਹੀਂ ਕਿਉਂਕਿ ਕਈ ਸੇਰ ਜਵਾਹਰਾਤਸਾਡੇਪਾਸਹਨ, ਫੇਰ ਕਿਉਂ ਚਿੰਤਾ ਕਰ ਰਹੀ ਹੋ ?

ਮਾਯਾਰਾਣੀ—ਚਿੰਤਾ ਕਿਸਤਰਾਂ ਨ ਕਰਾਂ ? ਇਕ ਮਨੋਰਮਾ ਦਾ ਘਰ ਹੀ ਲੁਕ ਰੈਹਣ ਯੋਗ ਸੀ ਸੋ ਓਥੇਸੀਬੀਰੇਂਦ੍ਰ ਸਿੰਘ ਦੇ ਏਯਾਰਾਂ ਦੇ ਚਰਨ ਜਾ ਪਹੁੰਚੇ, ਤੂੰਹੀਓਂ ਹੀ ਕੈਹ ਚੁਕੀ ਹੈਂ ਕਿ ਕਸ਼ੋਰੀ ਅਤੇ ਕਾਮਨੀ ਨੂੰ ਉਨਾਂ ਦੇ ਏਯਾਰ ਛੁਡਾਕੇ ਲੈ ਗਏ ਹਨ, ਨਾਗਰ ਨੂੰ ਭੀ ਉਨਾਂ ਨੇ ਹੀ ਫਸਾ'ਲਿਆਹੋਵੇਗਾ।ਹੁਣ ਸਭ ਤੋਂ ਪਹਿਲਾ ਕੰਮ ਏਹ ਹੈ ਕਿ ਲੁਕ ਰੈਹਣ ਲਈ ਕੋਈ ਥਾਂ ਢੂੰਡੀਏ, ਇਸਦੇ ਪਿਛੋਂ ਜੋ ਕੁਛ ਹੋਰ ਕਰਨਾ ਹੋਵੇਗਾ ਕੀਤਾ ਜਾਵੇਗਾ, ਹਾਇ ਜੇ ਗੋਪਾਲ ਸਿੰਘ ਮਰ ਗਿਆ ਹੁੰਦਾ ਤਾਂ ਹੁਣ ਮੈਨੂੰ ਕਿਸੇ ਦਾ ਭੀ ਡਰ ਨਾ ਹੁੰਦਾ।

ਲੀਲਾ—ਲੁਕ ਰੈਹਣ ਵਾਸਤੇ ਥਾਂ ਦਾ ਪ੍ਰਬੰਧ ਤਾਂਮੈਂ ਕਰ ਚੁਕੀ ਹਾਂ ਏਥੋਂ ਥੋੜੀ ਹੀ ਦੂਰ ਉਤੇ..........

ਲੀਲਾ—ਨੇ ਅਜੇ ਏਨਾਂ ਹੀ ਕਿਹਾ ਸੀ ਕਿ ਪਿਛਲੇ ਪਾਸਿਓਂ ਬਹੁਤ ਸਾਰੇ ਆਦਮੀਆਂ ਦੇ ਦੌੜੇ ਆਉਨ ਦੀ ਅਵਾਜ਼ ਆਈ ਗਲ ਦੀ ਗੱਲ ਵਿਚ ਓਹਲੋਕਜੋਵਾਸਤਵ ਵਿਚ ਚੋਰ ਸਨ ਚੋਰੀ ਦਾ ਮਾਲ ਲੈਕੇ ਉਸ ਥਾਂ ਪਹੁੰਚੇ ਜਿਥੇ ਮਾਯਾ ਰਾਣੀ ਅਤੇ ਉਸਦੀਆਂ ਦਾਸੀਆਂ ਬੈਠੀਆਂ ਹੋਈਆਂ ਸਨ ਓਹ ਚੋਰ ਗਿਣਤੀ ਵਿਚ ਪੰਜ ਸਨ, ਅਰ ਉਨਾਂ ਦੇ ਪਿਛੇ ੨ ਕਈ ਸਵਾਰ ਉਨਾਂ ਨੂੰ ਫੜਨ ਵਾਸਤੇ ਚਲੇ ਆ ਰਹੇ ਸਨ ਜਿਨਾਂ ਦੇ ਘੋੜਿਆਂਦੇਸੁਮਾਂ ਦੀ ਅਵਾਜ਼ ਚੰਗੀਤਰਾਂ ਆ ਰਹੀ ਸੀ। ਜਦ ਓਹ ਚੋਰ ਮਾਯਾ ਰਾਣੀ ਦੇ ਪਾਸ ਪਹੁੰਚੇ ਤਾਂ ਏਹ ਸੋਚਕੇ ਜੋ ਪਿਛੇ ਆਉਣ ਵਾਲੇ ਸਵਾਰਾਂ ਦੇ ਹਥੋਂ ਬਚਨਾਂ ਕਠਨ ਹੈ, ਚੋਰੀ ਦਾ ਮਾਲ ਓਥੇ ਹੀ ਸੁਟਕੇ ਆਪ ਨੱਸ ਗਏ। ਥੋੜੇ ਚਿਰ ਪਿਛੋਂ ਹੀ ਓਹ ਸਵਾਰ

ਓਥੇ ਆ ਪਹੁੰਚੇ ਉਨਾਂ ਨੇ ਦੇਖਿਆ ਕਿ ਕਈ ਆਦਮੀ* ਬੈਠੇ ਹੋਏ ਹਨ ਵਿਚਕਾਰ ਲਾਲਟੈਨ ਰਖੀ ਹੋਈ ਹੈ ਅਰ ਚੋਰੀ ਦਾ ਮਾਲ ਭੀ ਪਾਸ ਹੀ ਪਿਆ ਹੋਇਆ ਹੈ। ਉਨਾਂ ਨੂੰ ਨਿਸਚਾ ਹੋ ਗਿਆ ਕਿ ਏਹੋ ਹੀ ਚੋਰ ਹਨ, ਇਸ ਲਈ ਉਨਾਂਨੇ ਮਾਯਾਰਾਣੀ ਤੇ ਉਸਦੀਆਂ ਦਾਸੀਆਂ ਨੂੰ ਚੌਹਾਂ ਪਾਸਿਆਂ ਤੋਂ ਘੇਰ ਲਿਆ।

## ਨੌਵਾਂ ਕਾਂਡ

ਅੱਧੀ ਰਾਤ ਦਾ ਵੇਲਾ ਹੈ ਚਾਨਣੀ ਖੜੀ ਹੋਈ ਹੈ ਰਾਤ ਦੀ ਠੰਡੀ ੨ ਹਵਾ ਪਿਆਰੀ ਲਗਦੀ ਹੈ, ਅਜੇਹੀਅਵਸਥਾ ਵਿਚ ਉਸ ਸੜਕ ਉਤੇ ਜੋ ਕਾਂਸ਼ੀਓਂ ਜਮਾਨੀਆਂ ਨੂੰ ਗਈ ਹੈ ਦੋ ਮੁਸਾਫਿਰ ਹੌਲੀ ੨ ਕਾਂਸ਼ੀ ਵਲ ਜਾ ਰਹੇ ਹਨ ਏਹ ਦੋਵੇਂ ਸਵਾਰ ਕੋਈ ਸਾਧਾਰਣ ਨਹੀਂ ਹਨ, ਬੜੇ ਬਹਾਦਰ ਅਤੇਦਿਲਾ-ਵਰ ਹਨ, ਦੋਹਾਂ ਦੀ ਪੁਸ਼ਾਕ ਵਡਮੁਲੀ ਅਤੇ ਸਿਆਹੀਆਨਾਂਢੰਗ ਦੀ ਹੈ, ਦੋਹਾਂ ਦੀ ਚਾਲ ਦਲੇਰੀ ਅਤੇ ਬੇਪਰਵਾਹੀ ਦੀ ਮਲੂਮ ਹੁੰਦੀ ਹੈ, ਖੰਜਰ ਕਟਾਰ ਤੀਰ ਤਲਵਾਰ ਕਮੰਦ ਆਦਿਕ ਨਾਲ ਦੋਵੇਂ ਹੀ ਸਜੇ ਹੋਏ ਹਨ, ਅਹ ਦੋਵੇਂ ਏਸ ਵੇਲੇਮਸਤਾਨੀ ਚਾਲ ਚਲ ਰਹ ਹਨ, ਏਨਾਂ ਦੋਹਾਂ ਦੇ ਪਿਛੇ ਆਦਮੀ ਦੋ ਘੋੜੇ ਫੜੀ ਤੁਰੇ ਆਉਂਦੇ ਹਨ ਜੋ ਸਾਈਸ ਤਾਂ ਨਹੀਂ ਮਲੂਮ ਹੁੰਦੇਸਿਪਾਹੀ ਜਾਪਦੇ ਹਨ।

ਦੋਵੇਂ ਮੁਸਾਫਿਰ ਜਾਂਦੇ ੨ ਐਸੀ ਥਾਂ ਪਹੁੰਚੇ,ਜਿਥੇਸੜਕੋਂ ਥੋੜੀ ਦੂਰ ਇਕ ਦਰਖਤਾਂ ਦਾ ਝੁੰਡ ਸੀ, ਦੋਵੇਂ ਖਲੋ ਗਏ, ਉਨਾਂ

*ਮਾਯਾ ਰਾਣੀ ਤੇ ਉਸਦੀਆਂ ਦਾਸੀਆਂ ਸਬ ਮਰਦਾਨੇ ਭੇਸ ਵਿਚ ਸਨ।

ਵਿਚੋਂ ਇਕਨੇਸ਼ੇਰਦੀਸੀਟੀਵਜਾਈਜਿਸਦੀ ਅਵਾਜ ਸੁਣਕੇ ਦਸ ਆਦਮੀ ਉਨਾਂ ਰੁਖਾਂ ਵਿਚੋਂ ਨਿਕਲ ਆਏ, ਦੂਸਰੀ ਸੀਟੀ ਦੇ ਨਾਲਹੀਹਥਜੋੜਕੇਏਨਾਂ ਦੇ ਸਾਹਮਣੇ ਆ ਖਲੋਤੇ,ਉਨਾਂ ਦਸਾਂ ਦੀ ਪੁਸ਼ਾਕ ਡਾਕੂਆਂਵਰਗੀਸੀ,ਜਾਂਘੀਏ ਪਾਏਹੋਏਗੱਲ ਵਿਚ ਇਕ੨ ਬਾਂਹਾਂ ਵਾਲੀ ਫਤੂਹੀ, ਢਾਲ ਤਲਵਾਰ ਲਾਏ ਹੱਥਾਂਵਿਚ ਇਕ੨ ਗੰਡਾਸਾ ਲਿਆ ਹੋਯਾ ਸੀ, ਸਭਨਾਂ ਦੇ ਪਾਸ ਇਕ੨ ਛੋਟਾਜਿਹਾ ਬਟੂਆ ਭੀ ਸੀ ਏਨਾਂ ਦੱਸਾਂ ਦੇ ਆ ਜਾਣ ਉਤੇ ਉਨਾਂ ਦੋਹਾਂ ਬਹਾਦਰਾਂ ਵਿਚੋਂ ਇਕ ਨੇ ਪੁਛਿਆਸੁਣਾਓਓਸਦਾ ਪਤਾ ਲਗਾ?

ਇਕ ਡਾਕੂ—(ਹੱਥ ਜੋੜਕੇ) ਜੀ ਹਾਂ ਸਗੋਂ ਓਹ ਕੰਮ ਭੀ ਚੰਗੀਤਰਾਂ ਕਰ ਆਏ ਹਾਂ ਜੋ ਸਾਡੇ ਸਪੁਰਦ ਕੀਤਾ ਗਿਆ ਸੀ ਅਰ ਜਿਸਦਾ ਹੋਣਾ ਕਠਨ ਸੀ।

ਜਵਾਨ—ਉਸਦੇ ਨਾਲ ਹੋਰ ਕੌਣ ੨ ਸੀ?

ਡਾਕੂ—ਜੀ ਲੀਲਾ ਅਤੇ ਹੋਰ ਪੰਜ ਚਾਰ ਦਾਸੀਆਂ ਸਨ।

ਜਵਾਨ—ਤੁਸਾਂ ਓਸਨੂੰ ਕਿਥੇ ਦੇਖਿਆ ਤੇ ਕੀ ਕੁਝ ਕੀਤਾ ਇਸਦਾ ਪੂਰਾ ਹਾਲ ਸੁਣਾਓ।

ਡਾਕੂ—ਜੀ ਓਸਨੇ ਜਮਾਨੀਆਂ ਦੀ ਸਰਹੱਦ ਛੱਡ ਦਿੱਤੀ ਅਰ ਕਾਂਸ਼ੀ ਵਿਚ ਰੈਹਨ ਦਾ ਵਿਚਾਰ ਕਰਕੇ ਓਸ ਪਾਸੇ ਨੂੰ ਤੁਰ ਪਈ, ਜਦ ਕਾਂਸ਼ੀ ਦੀ ਸਰਹੱਦ ਵਿਚ ਪਹੁੰਚੀ ਤਾਂ ਗੰਗਾਪੁਰ ਦੇ ਪਾਸ ਵਾਲੇ ਬਨ ਵਿੱਚ ਓਸਨੂੰ ਇਕ ਦਿਨ ਅਟਕਨਾ ਪਿਆ, ਕਿਉਂਕਿ ਓਹ ਏਥੋਂ ਦਾ ਹਾਲ ਚਾਲ ਅਤੇ ਭੇਦ ਲੈਣ ਲਈ ਲੀਲਾ ਨੂੰ ਪਿਛੇ ਛੱਡ ਗਈ ਹੋਈ ਸੀ, ਸਾਨੂੰ ਭੀ ਓਸ ਵੇਲੇ ਆਪਣਾ ਕੰਮ ਕਰਨ ਦਾ ਚੰਗਾ ਸਮਾ ਮਿਲ ਗਿਆ,ਮੈਂ ਕਈਆਂ ਆਦਮੀਆਂ ਨੂੰ ਨਾਲ ਲੈਕੇ ਕਾਂਸ਼ੀ ਰਾਜ ਦੀ ਤਸੀਲਦਾਰੀ ਵਿਚ

ਵੜ ਗਿਆ (ਜੋ ਓਸੇ ਗੰਗਾ ਪੁਰ ਵਿੱਚ ਹੈ) ਅਤੇ ਓਥੋਂ ਕੁਝ ਅਸਬਾਬ ਚੁਰਾਕੇ ਏਸ ਤਰਾਂ ਨਸਿਆ ਕਿ ਪਹਿਰੇਦਾਰਾਂ ਨੂੰ ਸਾਡੇ ਜਾਣ ਦਾ ਪਤਾ ਲੱਗ ਗਿਆ, ਅਤੇ ਕਈ ਸਵਾਰਾਂ ਨੇ ਸਾਡਾ ਪਿੱਛਾ ਕੀਤਾ, ਛੇਕੜ ਅਸੀਂ ਓਨ੍ਹਾਂ ਸਵਾਰਾਂ ਨੂੰ ਧੋਖਾ ਦੇਕੇ ਇਸ ਜੰਗਲ ਵਿਚ ਲੈਗਏ ਜਿਥੇ ਮਾਯਾ ਰਾਣੀ ਬੈਠੀ ਹੋਈ ਸੀ, ਜਦ ਅਸੀਂ ਮਾਯਾ ਰਾਣੀ ਦੇ ਪਾਸ ਪਹੁੰਚੇ ਤਾਂ ਚੋਰੀ ਦਾ ਮਾਲ ਓਥੇ ਹੀ ਸੁਟਕੇ ਨੱਸ ਗਏ, ਸਵਾਰਾਂ ਨੇ ਓਥੇ ਪਹੁੰਚ ਕੇ ਚੋਰੀ ਦਾ ਮਾਲ ਮਾਯਾ ਰਾਣੀ ਦੇ ਪਾਸ ਪਿਆ ਹੋਯਾ ਦੇਖਕੇ ਓਨ੍ਹਾਂ ਨੂੰ ਹੀ ਚੋਰ ਸਮਝਕੇ ਚੌਹਾਂ ਪਾਸਿਆਂ ਤੋਂ ਘੇਰ ਲਿਆ।

ਜਵਾਨ–ਬਹੁਤ ਹੱਛਾ ਹੋਯਾ, ਸ਼ਾਬਾਸ਼! ਤੁਸਾਂ ਆਪਣਾ ਕੰਮ ਚੰਗੀਤਰਾਂ ਕੀਤਾ ਹੈ! ਹੱਛਾ ਫੇਰ ਕੀ ਹੋਯਾ?

ਡਾਕੂ–ਜੀ ਇਸਦੇ ਪਿਛੋਂ ਦਾ ਸਾਨੂੰ ਕੋਈ ਪਤਾ ਨਹੀਂ ਕਿਉਂਕਿ ਹੁਕਮ ਅਨੁਸਾਰ ਆਪਦੇ ਪਾਸ ਹਾਜਰ ਹੋਣ ਦਾ ਸਮਾਂ ਬਹੁਤ ਥੋੜਾ ਰੈਹ ਗਿਆ ਸੀ, ਇਸ ਲਈ ਓਨ੍ਹਾਂ ਦਾ ਪਿਛਾ ਨਾ ਕੀਤਾ।

ਜਵਾਨ–ਕੋਈ ਹਰਜ ਨਹੀਂ ਸਾਡਾ ਏਸੇ ਨਾਲ ਹੀ ਪ੍ਰਯੋਜਨ ਸੀ ਹੱਛਾ ਹੁਣ ਤੁਸੀਂ ਜਾਓ, ਜਮਾਨੀਆਂ ਤੋਂ ਪਰੇਗੰਗਾ ਦੇ ਕੰਢੇ ਜੋ ਝਾੜੀ ਹੈ ਓਸੇ ਵਿਚ ਰਾਤ ਨੂੰ ਪਰਸੋਂ ਅਸੀ ਤੁਹਾਨੂੰ ਮਿਲਾਂਗੇ ਸ਼ਾਇਦ ਕੋਈ ਕੰਮ ਪੈ ਜਾਵੇ, (ਆਪਣੇ ਸਾਥੀ ਵਲ ਦੇਖਕੇ) ਕਿਉਂ ਦੇਵੀ ਸਿੰਘ ਜੀ ਏਨਾਂ ਸਵਾਰਾਂ ਲਈ ਕੀ ਹੁਕਮ ਦੇਵੀਏ ਜੋ ਸਾਡੇ ਨਾਲ ਆਏ ਹਨ?

ਦੇਵੀ:–ਜੇ ਏਹ ਸੂਹੀਏਂ ਦਾ ਕੰਮ ਦੇ ਸਕਨ ਤਾਂ ਕਾਂਸ਼ੀ ਦੇ ਜਾਣਾ ਚਾਹੀਦਾ ਹੈ।

ਜਵਾਨ—ਠੀਕ ਹੈ, ਇਸਦੇ ਪਿਛੋਂ ਜਿਥੋਂ ਤਕ ਛੇਤੀ ਹੋ

ਸਕੇ ਕਮਲਨੀ ਨੂੰ ਮਿਲਨਾ ਚਾਹੀਦਾ ਹੈ । ਕੋਈ ਵਡੀ ਗਲ ਨਹੀਂ ਜੇਕਰ ਓਹ ਕੈਂਹਦੀ ਹੋਵੇ ਕਿ ਭੂਤਨਾਥ ਬੜਾ ਬੇ ਫਿਕਰਾ ਹੈ।

ਪਾਠਕ ਤਾਂ ਸਮਝ ਗਏ ਹੋਣਗੇ ਕਿ ਇਹ ਦੋਵੇਂ ਬਹਾਦਰ ਦੇਵੀ ਸਿੰਘ ਤੇ ਭੂਤ ਨਾਥ ਹਨ ਡਾਕੂਆਂ ਅਤੇ ਦੋਹਾਂ ਏਯਾਰਾਂ ਨੂੰ ਵਿਦਾ ਕਰਕੇ ਦਵੇਂ ਏਯਾਰ ਪਿਛਾਹਾਂ ਮੁੜੇ ਅਰ ਛੇਤੀ ੨ ਜਮਾਨੀਆਂ ਵਲ ਤੁਰ ਪਏ, ਇਸ ਥਾਂ ਤੋਂ ਜਮਾਨੀਆਂ ਸਿਰਫ ਚਾਰ ਕੋਹ ਵਾਟ ਤੇ ਸੀ, ਇਸ ਲਈ ਏਹ ਸਵੇਰਾਹੋਣਤੋਂ ਪੈਹਲਾਂ ਹੀ ਓਸ ਟਿੱਲੇ ਤੇ ਜਾ ਪਹੁੰਚੇ ਜੋ ਦਰੋਗੇ ਵਾਲੇ ਬੰਗਲੇ ਦੇ ਪਿਛਲੇ ਪਾਸੇ ਸੀ ਅਤੇ ਜਿਥੋਂ ਦੋਹਾਂ ਏਯਾਰਾਂ ਅਤੇ ਕੁਮਾਰਾਂ ਨੂੰ ਨਾਲ ਲੈਕੇ ਕਮਲਨੀ ਮਾਯਾ ਰਾਣੀ ਦੇ ਤਲਿਸਮੀ ਬਾਗ ਵਾਲੇ ਦੇਵ ਮੰਦਰ ਵਿਚ ਗਈ ਸੀ । ਅਸੀ ਪਹਿਲਾਂ ਲਿਖ ਆਏ ਹਾਂ ਕਿ ਇਸ ਟਿੱਲੇ ਉਤੇ ਇਕ ਕੋਠੜੀ ਸੀ ਜਿਸ ਵਿਚ ਇਕ ਪਥਰ ਦੇ ਥੜੇ ਉਤੇ ਪੱਥਰ ਦਾ ਸ਼ੇਰ ਬੈਠਾ ਹੋਯਾ ਸੀ, ਓਹ ਥੜਾ ਅਤੇ ਸ਼ੇਰ ਦੇਖਣ ਵਿਚ ਪੱਥਰ ਦੇ ਮਲੂਮ ਹੁੰਦੇ ਸਨ ਪਰ ਵਾਸਤਵ ਵਿਚ ਓਹ ਕਿਸੇ ਮਸਾਲੇ ਦੇ ਬਣੇ ਹੋਏ ਸਨ, ਦੋਵੇਂ ਏਯਾਰ ਓਸ ਸ਼ੇਰ ਦੇ ਪਾਸ ਜਾਕੇ ਖਲੋ ਗਏ, ਅਰ ਗਲ ਬਾਤ ਕਰਨ ਲਗੇ। ਭੂਤ ਨਾਥ ਅਤੇ ਦੇਵੀ ਸਿੰਘ ਨੂੰ ਇਸ ਗੱਲ ਦਾ ਪਤਾ ਭੀ ਨਹੀਂ ਸੀ ਕਿ ਓਨ੍ਹਾਂ ਤੋਂ ਥੋੜੀ ਦੂਰ ਪਿਛੇ ੨ ਦੋ ਇਸਤ੍ਰੀਆਂ ਆ ਰਹੀਆਂ ਹਨ ਅਰ ਐਸ ਵੇਲੇ ਭੀ ਕੋਠੜੀ ਤੋਂ ਬਾਹਰ ਲੁਕਕੇ ਖਲੋਤੀਆਂ ਹੋਈਆਂ ਏਨਾਂ ਦੀਆਂ ਗੱਲਾਂ ਸੁਨ ਰਹੀਆਂ ਸਨ। ਏਨ੍ਹਾਂ ਦੋਹਾਂ ਇਸਤ੍ਰੀਆਂ ਵਿਚੋਂ ਇਕ ਤਾਂ ਮਾਯਾ

ਰਾਣੀ ਅਤੇ ਦੂਸਰੀ ਨਾਗਰ ਹੈ, ਪਾਠਕਾਂ ਨੂੰ ਹੈਰਾਨੀ ਹੋਵੇਗੀਕਿ

ਮਾਯਾ ਰਾਣੀ ਨੂੰ ਤਾਂ ਚੋਰੀ ਦੇ ਜੁਰਮ ਵਿਚ ਸਵਾਰਾਂ ਨੇ ਫੜਲਿਆ
ਸੀ, ਫੇਰ ਓਹ ਏਥੇ ਕਿਸਤਰਾਂ ਆਈ, ਇਸ ਲਈ ਥੋੜਾ ਜੇਹਾ
ਹਾਲ ਮਾਯਾ ਰਾਣੀ ਦਾ ਲਿਖ ਦੇਣਾ ਭੀ ਉਚਿਤ ਸਮਝਦੇ ਹਾਂ।

ਜਦ ਓਨਾਂ ਸਵਾਰਾਂ ਨੇ ਚੌਹਾਂ ਪਾਸਿਆਂ ਤੋਂ ਮਾਯਾ ਰਾਣੀ
ਨੂੰ ਘੇਰ ਲਿਆ ਤਦ ਇਕ ਵਾਰੀ ਤਾਂ ਓਹ ਬਹੁਤ ਹੀ ਘਬਰਾਈ
ਫੇਰ ਹੌਸਲਾ ਕਰਕੇ ਓਸ ਝਟ ਤਲਿਸਮੀ ਤਮਾਚੇ ਪਾਸੋਂ ਕੰਮ
ਲਿਆ, ਓਸਨੇ ਤਮਾਚੇ ਵਿਚ ਤਲਿਸਮੀ ਗੋਲੀ ਭਰਕੇ ਓਸ ਥਾਂ
ਜਮੀਨ ਉਤੇ ਮਾਰੀ ਜਿਥੇ ਆਪ ਬੈਠੀ ਹੋਈ ਸੀ, ਗੋਲੀ ਪਟਾਕੇ
ਵਾਂਗ ਚਲ ਗਈ ਅਰ ਬਹੁਤ ਸਾਰਾ ਧੂਆਂ ਚੌਹੀਂ ਪਾਸੀਂ
ਖਿਲਰ ਗਿਆ ਪਰ ਸਵਾਰਾਂ ਨੇ ਇਸ ਗਲ ਦਾ ਕੁਝ ਦਾ ਕੁਝ
ਖਿਆਲ ਕੀਤਾ ਅਤੇ ਮਾਯਾ ਰਾਣੀ ਅਤੇ ਉਸਦੀਆਂ
ਦਾਸੀਆਂ ਨੂੰ ਫੜ ਲਿਆ। ਮਾਯਾ ਰਾਣੀ ਦੇ ਤਮਾਚਾ ਚਲਾਉਣ
ਨਾਲ ਸਵਾਰਾਂ ਨੂੰ ਬੜਾ ਗੁਸਾ ਆਯਾ, ਇਸਲਈਕਈਸਾਵਾਰਾਂਨੇ
ਲਤਾਂ ਮੁਕੀਆਂ ਨਾਲ ਮਾਯਾਰਾਣੀ ਦੀ ਚੰਗੀ ਸੇਵਾ ਕੀਤੀ ਏਥੋਂ
ਤਕ ਕਿ ਓਹ ਬੇਹੋਸ਼ ਹੋਕੇ ਜਮੀਨ ਉਤੇ ਡਿਗ ਪਈ, ਜਿਸਦੇ
ਨਾਲ ਹੀ ਲੀਲਾ ਅਤੇ ਬਾਕੀ ਸਭਨਾਂ ਦਾਸੀਆਂ ਨੂੰ ਖੂਬ ਮਾਰ
ਪਈ, ਏਨੇ ਚਿਰ ਨੂੰ ਤਲਿਸਮੀ ਗੋਲੀਆਂ ਦਾ ਧੂਆਂਹਲਕਾਹੋਕੇ
ਚੌਹੀਂ ਪਾਸੀਂ ਖਿਲਰ ਗਿਆ, ਅਰ ਸਭਨਾਂ ਦੇ ਨੱਕ ਮੂੰਹ ਵਿਚ
ਵੜਕੇ ਆਪਣਾ ਕੰਮ ਕਰ ਗਿਆ, ਮਾਯਾ ਰਾਣੀ ਅਤੇ ਲੀਲਾ
ਦੇ ਬਿਨਾਂ ਓਥੇ ਜੋ ਕੋਈ ਭੀ ਸੀ ਸਭ ਬੇਹੋਸ਼ਹੋਗਏ, ਨਾਂਸਵਾਰਾਂਨੂੰ
ਦੀਨ ਦੁਨੀਆਂ ਦੀ ਖਬਰ ਰਹੀ ਅਰ ਨਾਂ ਮਾਯਾ ਰਾਣੀ ਦੀਆਂ
ਦਾਸੀਆਂ ਨੂੰ ਤਨ ਬਦਨ ਦੀ ਸੁਧ ਰਹੀ। ਪਾਠਕਾਂ ਨੂੰ ਯਾਦ

ਹੋਵੇਗਾ ਕਿ ਬੇਹੋਸ਼ੀ ਦਾ ਅਸਰ ਨ ਹੋਣ ਵਾਸਤੇ ਮਾਯਾ ਰਾਣੀ ਨੇ ਤਲਿਸਮੀ ਅਰਕ ਪੀਤਾ ਸੀ ਅਰ ਓਹੋ ਅਰਕ ਲੀਲਾ ਨੂੰ ਭੀ ਪਿਆਯਾ ਸੀ, ਜਿਸਦੇ ਅਸਰ ਨੇ ਅਜ ਤਕ ਭੀ ਮਾਯਾਰਾਣੀ ਨੂੰ ਬੇਹੋਸ਼ ਨਾ ਹੋਣ ਦਿਤਾ।

ਮਾਰ ਪੈਣ ਦੇ ਕਾਰਨ ਮਾਯਾ ਰਾਣੀ ਵਿਚ ਅਧੀਕੁਘੜੀ ਤਾਂ ਉਠਨ ਦੀ ਸਾਮਰਥ ਨ ਰਹੀ, ਇਸਦੇ ਪਿਛੋਂ ਜਾਨ ਦੇ ਡਰ ਪਿਛੇ ਜਿਸਤਰਾਂ ਹੋ ਸਕੀ ਲੀਲਾ ਨੂੰ ਨਾਲ ਲੈਕੇ ਦੌੜੀ ਵਿਚਾਰੀ ਦਾਸੀਆਂ ਦਾ ਜਿਨਾਂ ਨੇ ਇਸਦੀ ਬਿਪਤ ਕਾਲ ਵਿਚ ਭੀ ਸਾਥ ਨਹੀਂ ਸੀ ਛਡਿਆ ਮਾਯਾ ਰਾਣੀ ਨੇ ਕੁਝ ਖਿਆਲ ਨ ਕੀਤਾ ਹਾਂ ਲੀਲਾ ਦਾ ਧਿਆਨ ਓਨਾਂ ਵਲ ਜਾ ਪਿਆ ਲਖ ਲਖਾ ਕਢਕੇ ਸੁੰਘਾਕੇ ਸਭਨਾਂ ਨੂੰ ਹੋਸ਼ ਵਿਚ ਲਿਆਈ ਅਰ ਸਭਨਾਂ ਨੂੰ ਨਸ ਜਾਣ ਲਈ ਕਿਹਾ।

ਦਾਸੀਆਂ ਨੂੰ ਨਾਲ ਲੈਕੇ ਲੀਲਾ ਅਤੇ ਮਾਯਾ ਰਾਣੀ ਨਸੀਆਂ ਤਾਂ ਸਹੀ ਪਰ ਘਾਬਰੀਆਂ ਹੋਈਆਂ ਇਹ ਨ ਸੋਚ ਸਕੀਆਂ ਕਿਥੇ ਲੁਕਕੇ ਆਪਣੀ ਜਾਨ ਬਚਾਈਏ, ਇਹ ਸਾਰੀਆਂ ਸਿਧੀਆਂ ਦਰੋਗੇ ਵਾਲੇ ਬੰਗਲੇ ਵਲ ਤੁਰ ਪਈਆਂ ਓਸ ਵੇਲੇ ਦਿਨ ਚੜਨ ਵਿਚ ਕੁਛ ਢਿਲ ਨਹੀਂ ਸੀ, ਡਰਦੀਆਂ ਮਾਰੀਆਂ ਲੁਕਦੀਆਂ ਛਿਪਦੀਆਂ ਸਾਰਾ ਦਿਨ ਤੁਰੀਆਂ ਗਈਆਂ ਰਸਤੇ ਵਿਚ ਕਿਤੇ ਭੀ ਸਾਹ ਨ ਲਿਆ। ਅੱਧੀਰਾਤ ਤੋਂ ਵਧੀਕ ਜਾ ਚੁਕੀ ਸੀ, ਜਦ ਦਰੋਗੇ ਵਾਲੇ ਬੰਗਲੇ ਦੇ ਪਾਸ ਪਹੁੰਚੀਆਂ। ਦੇਵਨੇਤ ਨਾਲ ਨਾਗਰ ਭੀ ਮੁਸ਼ਕੀ ਘੋੜੇ ਤੇ ਚੜੀ ਹੋਈ ਮਾਯਾ ਰਾਣੀ ਨੂੰ ਮਿਲਣ ਲਈ ਖਾਸ ਬਾਗ ਵਲ ਜਾ ਰਹੀ ਸੀ ਮਿਲ ਪਈ, ਨਾਗਰ ਨੇ ਤਾਂ ਮਾਯਾ ਰਾਣੀ ਨੂੰ ਨਾ ਪਛਾਣਿਆਂ ਪਰ

ਲੀਲਾ ਨੇ ਪਛਾਣ ਕੇ ਅਵਾਜ਼ ਮਾਰੀ, ਨਾਗਰ ਜਦ ਪਾਸ ਆਈ

ਤਾਂ ਮਾਯਾ ਰਾਣੀ ਨੂੰ ਅਜੇਹੀ ਦਸ਼ਾ ਵਿਚ ਵੇਖਕੇ ਹੈਰਾਨ ਹੋ
ਗਈ ਮਾਯਾ ਰਾਣੀ ਨੇ ਸੰਛੇਪ ਹੀ ਆਪਣਾ ਹਾਲ ਸੁਣਾਯਾ,
ਜਿਸਨੂੰ ਸੁਣਕੇ ਓਹ ਸ਼ੋਕ ਕਰਨ ਲਗ ਪਈ ਅਤੇ ਕਿਹਾ
"ਮੈਨੂੰ ਭੂਤ ਨਾਥ ਉਤੇ ਸੰਦੇਹ ਹੈ ਅਚੰਭਾ ਨਹੀਂ ਜੋ ਉਸਨੇ
ਧੋਖਾ ਦਿਤਾ ਹੋਵੇ ਹੱਛਾ ਕੋਈ ਡਰ ਨਹੀਂ ਮੈਂ ਬੜੀ ਛੇਤੀ
ਇਸਦਾ ਪਤਾ ਲਾਵਾਂਗੀ ਆਪ ਕਾਂਸ਼ੀ ਮੇਰੇ ਮਕਾਨ ਵਿੱਚ ਚਲ
ਰਹੋ ਦੇਖੋ ਤਾਂ ਸਹੀ ਮੈਂ ਜਿਸਤਰਾਂ ਭੂਤ ਨਾਥ ਨੂੰ ਫਸਾਉਂਦੀ
ਹਾਂ।"

ਨਾਗਰ ਅਤੇ ਮਾਯਾ ਰਾਣੀ ਦੀਆਂ ਗਲਾਂ ਅਜੇ ਮੁਕੀਆਂ
ਹੀ ਨਹੀਂ ਸਨ ਕਿ ਸਾਹਮਣਿਓਂ ਦੋ ਆਦਮੀਆਂ ਦੇ ਆਉਣ
ਦਾ ਖੜਾਕ ਹੋਇਆ ਇਹ ਦੋਵੇਂ ਦੇਵੀ ਸਿੰਘ ਅਤੇ ਭੂਤ ਨਾਥ
ਸਨ, ਭਾਵੇਂ ਹਨੇਰੇ ਕਰਕੇ ਮਾਯਾ ਰਾਣੀ ਨੇ ਉਨਾਂ ਨੂੰ ਨਾਂ
ਪਛਾਣਿਆਂ ਅਰ ਪਛਾਨਣ ਦੀ ਕੋਈ ਲੋੜ ਭੀ ਨਹੀਂ ਸੀ ਪਰ
ਜਦ ਓਹ ਦੋਵੇਂ ਟਿੱਲੇ ਵਲ ਮੁੜੇ ਤਦ ਮਾਯਾ ਰਾਣੀ ਨੂੰ
ਸੰਦੇਹ ਹੋਯਾ ਅਰ ਉਸਨੇ ਹੌਲੀ ਜਹੀ ਨਾਗਰ ਨੂੰ ਕਿਹਾ "ਇਹ
ਦੋਵੇਂ ਟਿੱਲੇ ਵਲ ਜਾ ਰਹੇ ਹਨ ਜਿਸ ਤੋਂ ਪ੍ਰਤੀਤ ਹੁੰਦਾ ਹੈ ਕਿ
ਇਹ ਕਮਲਨੀ ਦੇ ਸਾਥੀ ਹਨ ਕਿਉਂਕਿ ਬਿਨਾਂ ਜਾਣੂੰ ਆਦਮੀ
ਦੇ ਹੋਰ ਕੋਈ ਟਿਲੇ ਵਲ ਕਦੇ ਨਾ ਜਾਇਗਾ।"

ਨਾਗਰ—ਹਾਂ ਮੈਨੂੰ ਭੀ ਏਹੋ ਸੰਦੇਹ ਪੈਂਦਾ ਹੈ ਕਿ ਇਹ
ਦੋਵੇਂ ਕਮਲਨੀ ਦੇ ਸਾਥੀ ਜਾਂ ਬੀਰੇਂਦਰ ਸਿੰਘ ਦੇ ਏਯਾਰ ਹਨ
ਅਚੰਭਾ ਨਹੀਂ ਜੋ ਆਪਦੇ ਤਲਿਸਮੀ ਬਾਗ ਵਲ ਚਲੇ ਹੋਵਣ
ਕਿਉਂਕਿ ਬਾਬਾ ਜੀ ਦੀ ਜ਼ਬਾਨੀ ਮੈਂ ਕਈ ਵਾਰੀ ਸੁਣ ਚੁਕੀ

ਹਾਂ ਕਿ ਤਲਿਸਮੀ ਬਾਗ ਵਿਚ ਜਾਣ [illegible] ਟਿੱਲੇ ਉਤੋਂ ਭੀ ਇਕ ਰਸਤਾ ਹੈ।



ਮਾਯਾ—ਹਾਂ ਇਹ ਤਾਂ ਮੈਂ ਭੀ ਜਾਨਦੀ ਹਾਂ ਕਿ ਇਸ ਟਿੱਲੇ ਉਤੋਂ ਇਕ ਰਸਤਾ ਸਾਡ ਤਲਿਸਮੀ ਬਾਗ ਵਿੱਚ ਜਾਣ ਦਾ ਹੈ ਪਰ ਇਸ ਰਸਤੇ ਕਿਸਤਰਾਂ ਜਾਈਦਾ ਆਈਦਾ ਹੈ ਇਹ ਮੈਂ ਕੁਝ ਨਹੀਂ ਜਾਣਦੀ ਸ਼ਾਇਦ ਕਮਲਨੀ ਨੂੰ ਲਹੂ ਨਾਲ ਲਿਖੀ ਹੋਈ ਪੁਸਤਕ ਦੀ ਕ੍ਰਿਪਾ ਨਾਲ ਇਨਾਂ ਰਸਤਿਆਂ ਦਾ ਹਾਲ ਮਾਲੂਮ ਹੋਗਿਆ ਹੋਵੇ ਕਿਉਂਕਿ ਓਹ ਪੁਸਤਕ ਨਾਨਕ ਅਤੇ ਭੂਤ ਨਾਥ ਦੀ ਰਾਹੀਂ ਕਮਲਨੀ ਦੇ ਹੱਥ ਪਹੁੰਚ ਗਈ ਹੋਵੇਗੀ।

ਨਾਗਰ—ਨਿਤਸੰਦੇਹ ਏਹੋ ਗੱਲ ਹੈ ਹੱਛਾ ਚਲੋ ਇਨਾਂ ਦੋਹਾਂ ਦੇ ਪਿਛੇ ੨ ਚਲੀਏ ਕੋਈ ਵਡੀ ਗਲ ਨਹੀਂ ਜੋ ਕਈਆਂ ਭੇਦਾਂ ਦਾ ਪਤਾ ਲਗ ਜਾਏ।

ਇਸਦੇ ਪਿਛੋਂ ਮਾਯਾ ਰਾਣੀ ਕੇਵਲ ਨਾਗਰ ਨੂੰ ਨਾਲ ਲੈਕੇ ਭੂਤ ਨਾਥ ਅਤੇ ਦੇਵੀ ਸਿੰਘ ਦੇ ਪਿਛੇ ੨ ਟਿੱਲੇ ਤੇ ਗਈ ਅਰ ਜਦ ਇਹ ਦੋਵੇਂ ਏਯਾਰ ਕੋਠੜੀ ਵਿਚ ਵੜ ਗਏਤਾਂਬਾਹਰ ਲੁਕਕੇ ਖਲੋ ਗਈਆਂ ਅਰ ਭੂਤ ਨਾਥ ਤੇ ਦੇਵੀ ਸਿੰਘ ਜੋ ਗੱਲਾਂ ਕਰਨ ਲਗੇ ਓਹ ਸੁਣਦੀਆਂ ਜਿਸਤਰਾਂ ਕਿ ਅਸੀ ਉਪਰ ਲਿਖ ਆਏ ਹਾਂ। ਓਸ ਥੜੇ ਉਤੇ ਬੈਠੇ ਹੋਏ ਸ਼ੇਰ ਦੇ ਪਾਸ ਖਲੋਕੇ ਭੂਤ ਨਾਥ ਅਤੇ ਦੇਵੀ ਸਿੰਘ ਹੇਠ ਲਿਖੀਆਂ ਗਲਾਂ ਕਰਨ ਲਗ ਪਏ।

ਭੂਤ ਨਾਥ (ਸ਼ੇਰ ਦੇ ਸਿਰ ਉਤੇ ਹੱਥ ਰਖਕੇ) ਤਲਿਸਮੀ ਬਾਗ ਦੇ ਚੌਥੇ ਦਰਜੇ ਵਿੱਚ ਜੋ ਦੇਵ ਮੰਦਰ ਹੈ ਉਸ ਵਿਚ ਜਾਣ

ਲਈ ਏਹੋ ਰਸਤਾ ਹੈ ?


ਦੇਵੀ ਸਿੰਘ–ਕੀ ਉਥੇ ਰਾਜਾ ਗੋਪਾਲ ਸਿੰਘਜੀ ਮਿਲਣਗੇ?

ਭੂਤ ਨਾਥ–ਜਰੂਰ ਸਗੋਂ ਕਮਲਨੀ ਲਾਡਲੀ ਅਤੇ ਦੋਵੇਂ ਕੁਮਾਰ ਭੀ ਓਥੇ ਹੋਣਗੇ।

ਦੇਵੀ ਸਿੰਘ–ਇਸ ਰਸਤੇ ਨੂ ਖੋਲਣ ਅਤੇ ਬੰਦ ਕਰਨ ਦਾ ਢੰਗ ਰਾਜਾ ਗੋਪਾਲ ਸਿੰਘ ਨੇ ਤੁਹਾਨੂੰ ਦਸ ਦਿਤਾ ਹੈ ?

ਭੂਤ ਨਾਥ–ਹਾਂ ਰਾਜਾ ਗੋਪਾਲ ਸਿੰਘ ਅਤੇ ਕਮਲਨੀ ਨੇ ਭੀ ਇਸ ਬੂਹੇ ਨੂੰ ਖੋਲਣ ਬੰਦ ਕਰਨ ਦਾ ਢੰਗ ਦਸ ਦਿਤਾ ਹੋਯਾ ਹੈ ਪਰ ਇਹ ਰਸਤਾ ਬੜਾ ਹੀ ਭਯਾਨਕ ਹੈ, ਹੱਛਾ ਹੁਣ ਮੈਂ ਬੂਹਾ ਖੋਲਦਾ ਹਾਂ।

ਏਨਾਂ ਕੈਹਕੇ ਭੂਤ ਨਾਥ ਨੇ ਸ਼ੇਰ ਦੀ ਖੱਬੀ ਅੱਖ ਵਿਚ ਉਂਗਲ ਪਾਈ, ਅੱਖ ਅੰਦਰ ਨੂੰ ਵੜ ਗਈ ਇਸਦੇ ਨਾਲ ਹੀ ਉਸ ਸ਼ੇਰ ਨੇ ਮੂੰਹ ਖੋਹਲ ਦਿਤਾ, ਭੂਤ ਨਾਥ ਨੇ ਦੂਸਰਾਹੱਥਸ਼ੇਰ ਦੇ ਮੂੰਹ ਵਿਚ ਪਾਕੇ ਕੋਈ ਪੇਚ ਭੁਵਾਯਾ ਜਿਸਦੇ ਨਾਲ ਬੜੇ ਦੇ ਅਗਲਾ ਪੱਥਰ ਹਟਕੇ ਲਾਂਭੇ ਹੋਗਿਆ ਜਿਸ ਉਤੇ ਸ਼ੇਰ ਬੈਠਾ ਹੋਯਾ ਸੀ ਅਰ ਹੇਠਾਂ ਉਤਰਨ ਨੂੰ ਰਸਤਾ ਨਜ਼ਰ ਆਉਣ ਲਗ ਪਿਆ, ਦੇਵੀ ਸਿੰਘ ਨੇ ਮੋਮਬਤੀ ਜਗਾਉਣ ਦੀ ਸਲਾਹ ਕੀਤੀ ਪਰ ਭੂਤ ਨਾਥ ਨੇ ਮਨ੍ਹੇਂ ਕਰਕੇ ਕਿਹਾ ਚੁਪ ਚਾਪ ਮੇਰੇ ਮਗਰ ਤੁਰੇ ਆਓ ਹੇਠਾਂ ਉਤਰਨ ਦੇ ਪਿਛੋਂ ਮੋਮਬਤੀ ਜਗਾਵਾਂਗੇ ਅਗੇ ੨ ਭੂਤ ਨਾਥ ਅਤੇ ਪਿਛੇ ੨ ਦੇਵੀ ਸਿੰਘ ਦੋਵੇਂ ਏਯਾਰ ਹੇਠਾਂ ਉਤਰ ਗਏ ਅਰ ਉਥੇ ਜਾਕੇ ਬਟੂਏ ਵਿਚੋਂ ਮੋਮ ਬਤੀ ਕਢਕੇ ਜਗਾਈ ਇਥੇ ਇਕ ਕੋਠੜੀ ਸੀ ਜਿਸਦੇ ਤਿੰਨ ਪਾਸੇ ਕੰਧਾਂ ਅਤੇ ਚੌਥੇ ਪਾਸੇ ਸੁਰੰਗ ਵਾਂਗ ਰਸਤਾ ਸੀ ਅਰਥਾਤ

ਦੂਸਰੇ ਪਾਸੇ ਜਾਣ ਲਈ ਸੁਰੰਗ ਵਰਗਾ ਬੂਹਾ ਸੀ, ਕੋਠੜੀ ਦੇ ਵਿਚਕਾਰ ਲੋਹੇ ਦਾ ਇਕ ਥੰਮ ਸੀ ਜਿਸਦੇ ਉਪਰ ਗਰਾਰੀਦਾਰ ਪਹੀਆ ਸੀ ਜਿਸਨੂੰ ਭੂਤ ਨਾਥ ਨੇ ਭੁਵਾਯਾ ਅਤੇ ਦੇਵੀ ਸਿੰਘ ਨੂੰ ਕਿਹਾ "ਜਿਸ ਰਸਤੇ ਅਸੀਂ ਆਏ ਹਾਂ ਉਸਨੂੰ ਬੰਦ ਕਰਨ ਦੀ ਜੁਗਤ ਹੈ ਅਤੇ (ਹੱਥ ਦੀ ਸੈਨਤ ਕਰਕੇ) ਏਹੋ ਰਸਤਾ ਤਲਿਸਮੀ ਬਾਗ ਦੇ ਚੌਥੇ ਦਰਜੇ ਵਿਚ ਗਿਆ ਹੈ।" ਇਸਦੇ ਪਿਛੋਂ ਭੂਤ ਨਾਥ ਅਤੇ ਦੇਵੀ ਸਿੰਘ ਸੁਰੰਗ ਦੇ ਅੰਦਰਵਲ ਗਏ।

ਇਸ ਸੁਰੰਗ ਦੀ ਚੌੜਾਈ ਹੱਥ ਭਰ ਤੋਂ ਵਧੀਕ ਨਹੀਂ ਸੀ ਧਰਤੀ ਕਾਲੇ ਅਤੇ ਚਿੱਟੇ ਪੱਥਰਾਂ ਦੀ ਬਣੀ ਹੋਈ ਸੀ ਅਰਥਾਤ ਇਕ ਪੱਥਰ ਚਿੱਟਾ ਅਤੇ ਇਕ ਕਾਲਾ ਸੀ ਇਸਦੇ ਪਿਛੇ ਚਿੱਟਾ ਅਤੇ ਫੇਰ ਕਾਲਾ ਏਸੇਤਰਾਂ ਸਿਲਸਿਲੇ ਵਾਰ ਦੋਵੇਂ ਪੱਥਰ ਲਗੇ ਹੋਏ ਸਨ, ਸੁਰੰਗ ਦੇ ਦੋਹਾਂ ਪਾਸਿਆਂ ਦੀ ਕੰਧ ਲੋਹੇ ਦੀ ਸੀ ਅਤੇ ਥੋੜੀ ੨ ਵਿੱਥ ਉਤੇ ਲੋਹੇ ਦੇ ਆਦਮੀ ਖਲੋਤੇ ਹੋਏ ਸਨ ਜਿਨਾਂ ਨੇ ਆਪਣੇ ਲੰਮੇ ੨ ਹਥ ਖਿਲਾਰੇ ਹੋਏ ਸਨ ਭੂਤ ਨਾਥ ਦੇਵੀ ਸਿੰਘ ਵਲ ਦੇਖਕੇ ਕਿਹਾ "ਇਸ ਰਸਤੇ ਜਾਣਾ ਅਤੇ ਆਪਣੀ ਜਾਨ ਤੇ ਖੇਡਣਾ ਇਕ ਬਰਾਬਰ ਹੈ" ਦੇਖੋ ਬਹੁਤ ਸੰਭਲ ਕੇ ਮੇਰੇ ਪਿਛੇ ੨ ਆਓ ਅਤੇਇਸ ਗਲ ਦਾ ਪੂਰਾ ਧਿਆਨ ਰਖੋ ਕਿ ਕਾਲੇ ਪੱਥਰ ਉਤੇ ਪੈਰ ਨਾ ਆਵੇ ਨਹੀਂ ਤਾਂ ਜਾਨ ਨਾ ਬਚੇਗੀ। ਕਮਲਨੀ ਜੀ ਨੇ ਭੀ ਮੈਨੂੰ ਚੰਗੀ ਤਰਾਂ ਸਮਝਾਕੇ ਕਿਹਾ ਸੀ ਕਿ ਇਸ ਸੁਰੰਗ ਦੀਆਂ ਕੰਧਾਂ ਨਾਲ ਜੋ ਲੋਹੇ ਦੇਆਦਮੀ ਹੱਥ ਪਸਾਰੀ ਖੜੇ ਹਨ ਓਹ ਓਸ ਵੇਲੇਕੰਮ ਆਉਂਦੇ ਹਨ ਜਦ ਕੋਈ ਕਾਲੇ ਪੱਥਰ ਉਤੇ ਪੈਰ ਰਖਦਾ ਹੈ ਅਰਥਾਤ ਕਾਲੇ ਪੱਥਰ ਉਤੇ ਪੈਰ ਰਖਦਿਆਂ ਹੀ ਓਹ ਲੋਹੇ

ਦੇ ਆਦਮੀ ਐਉਂ ਪਕੜ ਲੈਂਦੇ ਹਨ ਕਿ ਫਿਰ ਉਨਾਂ ਪਾਸੋਂ

ਛੁਟਕਾਰਾ ਹੋ ਹੀ ਨਹੀਂ ਸਕਦਾ। ਮੈਂ ਸਮਝਦੀ ਹਾਂ ਕਿ ਇਸ ਸੁਰੰਗ ਵਿਚ ਕਈ ਆਦਮੀ ਏਸੇ ਧੋਖੇ ਵਿੱਚ ਮਾਰੇ ਗਏ ਹੋਣਗੇ ਇਸ ਲਈ ਉਚਿਤ ਹੈ ਕਿ ਸਾਡੇ ਤੁਹਾਡੇ ਦੋਹਾਂ ਦੇ ਹੱਥ ਵਿਚ ਇਕ ੨ ਮੋਮ ਵੱਟੀ ਹੋਵੇ।

ਭੂਤ ਨਾਥ ਦੀਆਂ ਗੱਲਾਂ ਸੁਣਕੇ ਦੇਵੀ ਸਿੰਘ ਜੀ ਅਚੰਭਾ ਕਰਨ ਲੱਗ ਪਏ, ਲਾਚਾਰ ਇਕ ਮੋਮ ਵਟੀ ਹੋਰ ਜਗਾਈ ਅਰ ਬੜੀ ਹੁਸ਼ਿਆਰੀ ਨਾਲ ਚਿੱਟੇ ਪੱਥਰਾਂ ਉਤੇ ਪੈਰ ਰੱਖਦੇ ਹੋਏ ਅਗੇ ਤੁਰੇ। ਇਹ ਸੁਰੰਗ ਇਕੋ ਰੰਗ ਦੀ ਬਣੀ ਹੋਈ ਸੀ ਅਰ ਬੜੀ ਹੀ ਸਾਫ ਸੀ ਸ਼ਾਇਦ ਇਸਦਾ ਇਹ ਕਾਰਨ ਹੋਵੇਗਾ ਕਿ ਕਿਤੋਂ ਘਟਾ ਮਿਟੀ ਆਉਣ ਨੂੰ ਥਾਂ ਨਹੀਂ ਸੀ, ਇਸ ਸੁਰੰਗ ਵਿਚ ਅਜੇਹੀ ਕਾਰੀਗਰੀ ਕੀਤੀਗਈ ਸੀ ਜੋ ਕੰਧਾਂ ਵਿੱਚ ਕਿਤੋਂ ਕਿਤੋਂ ਹਵਾ ਆਉਂਦੀ ਅਰ ਦੂਸਰੇ ਰਸਤੇ ਬਾਹਰ ਨਿਕਲ ਜਾਂਦੀ ਸੀ ਜਿਸ ਨਾਲ ਸੁਰੰਗ ਦੀ ਹਵਾ ਹਰ ਵੇਲੇ ਸਾਫ ਰਹਿੰਦੀ ਸੀ ਅਰ ਸੜਕੇ ਵੇਹੁਲੀ ਨਹੀਂ ਹੋ ਜਾਂਦੀ ਸੀ।

ਲਗ ਭਗ ਸੌਕੁ ਕਦਮ ਜਾਣ ਦੇ ਪਿਛੋਂ ਦੇਖਿਆ ਕਿ ਸੱਜੇ ਪਾਸੇ ਕੰਧ ਦੇ ਨਾਲ ਲੋਹੇ ਦੇ ਇਕ ਆਦਮੀ ਦੇ ਦੋਵੇਂ ਹੱਥ ਕਠੇ ਹੋਏ ੨ ਹਨ ਅਰ ਓਹਦੇ ਵਿੱਚ ਹੱਡੀਆਂ ਦਾ ਇਕ ਪਿੰਜਰ ਫਸਿਆ ਹੋਇਆ ਹੈ ਓਹ ਪਿੰਜਰ ਆਦਮੀ ਦੇ ਸਰੀਰ ਦਾ ਹੀ ਜਿਸਨੂੰ ਦੇਖਦਿਆਂ ਹੀ ਭੂਤ ਨਾਥ ਨੇ ਦੇਵੀ ਸਿੰਘ ਨੂੰ ਕਿਹਾ "ਦੇਖੋ ਇਹ ਧੋਖਾ ਖਾ ਜਾਣ ਦਾ ਨਮੂਨਾ ਹੈ ਕੋਈ ਅਣਜਾਣ ਆਦਮੀ ਸੁਰੰਗ ਵਿੱਚ ਆਕੇ ਜਾਨ

ਦੇ ਬੈਠਾ ਹੈ, ਅਨਜਾਣ ਕਿਸਤਰਾਂ ਕਹੀਏ ਏਥੋਂ ਤਕ ਤਾਂ ਆ

ਚੁਕਾ ਹੈ ਸ਼ਾਇਦ ਧੋਖਾ ਖਾ ਗਿਆ ਹੋਵੇ ?" ਦੋਵੇਂ ਏਯਾਰ ਅਚੰਭੇ ਨਾਲ ਓਸ ਪਿੰਜਰ ਨੂੰ ਦੇਖਣ ਲਗੇ, ਅਚਾਨਕ ਦੇਵੀ ਸਿੰਘ ਦੀ ਨਜ਼ਰ ਪਿਛੇ ਵਲ (ਜਿਧਰੋਂ ਆਏ ਸਨ) ਜਾ ਪਈ ਕੁਛ ਚਾਨਣਾ ਦਿਸਿਆ ਦੇਵੀ ਸਿੰਘ ਨੇ ਹੈਰਾਨ ਹੋਕੇ ਭੂਤ ਨਾਥ ਨੂੰ ਕਿਆ "ਇਹ ਚਾਨਣਾ ਕਿਹਾ ਹੈ ?"

ਭੂਤਃ– ਵਟੀ ਅਗੇ ਹੱਥ ਰਖਕੇ ਅਰ ਚੰਗੀਤਰਾਂਚਾਨਣੇ ਵਲ ਦੇਖਕੇ) ਕੋਈ ਆਉਂਦਾ ਹੈ।

ਦੇਵੀਃ–ਦੋ ਇਸਤ੍ਰੀਆਂ ਮਲੂਮ ਹੁੰਦੀਆਂ ਹਨ।

ਭੂਤਃ–ਠੀਕ ਹੈ ਸ਼ਾਇਦ ਲਾਡਲੀ ਅਤੇ ਕਮਲਨੀ ਹੋਣ ਕਿਉਂਕਿ ਬਿਨਾਂ ਜਾਣ ਕਾਰ ਦੇ ਹੋਰ ਕੋਈ ਇਸ ਸੁਰੰਗ ਵਿਚ ਨਹੀਂ ਆ ਸਕਦਾ।

ਦੇਵੀਃ–ਮੈਨੂੰ ਵਿਸਵਾਸ ਨਹੀਂ ਹੁੰਦਾ ਕਿ ਕਮਲਨੀਅਤੇ ਲਾਡਲੀ ਹੋਣ।

ਭੂਤਃ–ਸੰਦੇਹ ਤਾਂ ਮੈਨੂੰ ਭੀ ਹੁੰਦਾ ਹੈ ਚਨ ੇ ਦੇਖ ਹੀ ਕਿਉਂ ਨ ਲਈਏ।

ਭੂਤ ਨਾਥ ਅਤੇ ਦੇਵੀ ਸਿੰਘ ਫਿਰ ਪਿਛਾਹਾਂ ਨੂੰ ਮੁੜੇ ਅਰਥਾਤ ਓਸ ਚਾਨਣ ਵਲ ਗਏ ਜੋ ਅਚਾਨਕ ਦਿਸਿਆ ਸੀ, ਦੋ ਹੀ ਕਦਮ ਪਿਛੇ ਹਟੇ ਹੋਣਗੇ ਕਿ ਕੋਈ ਚੀਜ਼ ਏਨਾਂ ਦੇ ਪਾਸ ਆਕੇ ਡਿੱਗੀ ਅਰ ਪਟਾਕੇ ਦੀ ਅਵਾਜ਼ ਹੋਈ ਇਸਦੇ ਨਾਲ ਹੀ ਉਸ ਵਿਚੋਂ ਬੇਹੋਸ਼ੀ ਉਤਪੰਨ ਕਰਨ ਵਾਲਾ ਵਿਹੁਲਾ ਧੂੰਆਂ ਨਿਕਲਿਆ ਓਹ ਤਲਿਸਮੀ ਗੋਲੀ ਸੀ ਜੋ ਮਾਯਾ ਰਾਣੀ ਨੇ ਤਲਿਸਮੀ ਤਮਾਚੇ ਵਿਚ ਭਰਕੇ ਦੇਵੀ ਸਿੰਘ ਅਤੇ ਭੂਤ ਨਾਥ

ਵਲ ਚਲਆਈ ਸੀ, ਭੂਤ ਨਾਥ ਅਤੇ ਦੇਵੀ ਸਿੰਘ ਇਸ ਭਰਮ ਵਿਚ ਪਿਛਾਹਾਂ ਨੂੰ ਹਟੇ ਕਿ ਸ਼ਾਇਦ ਇਹ ਚਾਨਣਾ ਕਮਲਨੀ ਅਤੇ ਲਾਡਲੀ ਨੇ ਕੀਤਾ ਹੋਵੇ ਪਰ ਵਾਸਤਵ ਵਿਚ ਓਹ ਦੋਵੇਂ ਮਾਯਾ ਰਾਣੀ ਅਤੇ ਨਾਗਹ ਸਨ ਜਿਨਾਂ ਨੇ ਲੁਕਕੇ ਭੂਤ ਨਾਥ ਅਤੇ ਦੇਵੀ ਸਿੰਘ ਦੀਆਂ ਗੱਲਾਂ ਸੁਣ ਲਈਆਂਸਨਅਰਜਦ ਦੋਵੇਂ ਏਯਾਰ ਸ਼ੇਰ ਵਾਲਾ ਬੂਹਾ ਖੋਹਲਕੇ ਤਹਿਖਾਨੇ ਵਿਚ ਉਤਰ ਗਏ ਸਨ ਤਾਂ ਚਰਖੀ ਭਵਾਕੇ ਬੂਹਾ ਬੰਦ ਕਰਨ ਤੋਂ ਪਹਿਲਾਂ ਹੀ ਇਹ ਦੋਵੇਂ ਇਸਤ੍ਰੀਆਂ ਭੀ ਦਰਵਾਜੇ ਦੇ ਅੰਦਰ ਵੜਕੇ ਤਿੰਨ ਚਾਰ ਪੌੜੀਆਂ ਉਤਰ ਗਈਆਂ ਸਨ ਅਰ ਫਿਰ ਓਹਗੱਲਾਂ ਭੀ ਸੁਣ ਲਈਆਂ ਸਨ ਜੋ ਹੇਠਾਂ ਉਤਰਕੇ ਭੂਤ ਨਾਥ ਅਤੇ ਦੇਵੀ ਸਿੰਘ ਵਿੱਚ ਹੋਈਆਂ ਸਨ।

## ਦਸਵਾਂ ਕਾਂਡ

ਰਾਜਾ ਗੋਪਾਲ ਸਿੰਘ, ਕਮਲਨੀ ਅਤੇ ਲਾਡਲੀ ਨੂੰ ਅਸੀ ਦੇਵ ਮੰਦਰ ਵਿਚ ਛੱਡ ਆਏ ਹਾਂ ਓਹ ਤਿੰਨੇ ਭੂਤ ਨਾਥ ਦੇ ਆਉਣ ਦੀ ਆਸ਼ਾ ਵਿਚ ਕਿੰਨਾ ਚਿਰ ਦੇਵ ਮੰਦਰ ਵਿਚ ਬੈਠੇ ਰਹੇ ਜਦ ਭੂਤ ਨਾਥ ਨ ਆਯਾ ਤਾਂ ਲਚਾਰ ਹੋਕੇ ਕਮ-ਲਨੀ ਨੇ ਗੋਪਾਲ ਸਿੰਘ ਨੂੰ ਕਿਹਾ:—

ਮਲੂਮ ਹੁੰਦਾ ਹੈ ਕਿ ਭੂਤ ਨਾਥ ਕਿਸੇ ਕੰਮ ਵਿਚ ਰੁਝ ਗਿਆ ਹੈ ਹਛ ਹੁਣ ਸਾਨੂੰ ਏਥੇ ਵਿਅਰਥ ਨਹੀਂ ਬੈਠ ਰਹਿਣਾ ਚਾਹੀਦਾ ਕਿਉਂਕਿ ਅਜੇ ਬਹੁਤ ਸਾਰਾ ਕੰਮ ਬਾਕੀ ਹੈ।

ਗੋਪਾਲ—ਠੀਕ ਹੈ ਪਰ ਜਿਥੋਂ ਤਕ ਮੈਂ ਸਮਝਦਾ ਹਾਂ ਤੁਹਾਡੇ ਕਰਨ ਵਾਲਾ ਇਸ ਵੇਲੇ ਕੋਈ ਕੰਮ ਨਹੀਂ ਹੈਕਿਉਂਕਿ

ਦੋਵੇਂ ਕੁਮਾਰ ਤਲਿਸਮ ਦੇ ਅੰਦਰ ਜਾ ਹੀ ਚੁਕੇ ਹਨ ਬਿਨਾਂ

ਤਲਿਸਮ ਤੋੜੇ ਦੇ ਓਨਾਂ ਦਾ ਬਾਹਰ ਨਿਕਲਨਾ ਕਠਨ ਹੈ ਹਾਂ ਦੁਸ਼ਟ ਮਾਯਾ ਰਾਣੀ ਵਾਸਤੇ ਬਹੁਤ ਕੁਛ ਕਰਨਾ ਹੈ ਸੋ ਓਸ ਲਈ ਮੈਂ ਕਲਾ ਬਥੇਰਾ ਹਾਂ ਇਸਦੇ ਬਿਨਾਂ ਹੋਰ ਜੋ ਕੁਛ ਕੰਮ ਹੈ ਓਸਨੂੰ ਏਯਾਰ ਚੰਗੀਤਰਾਂ ਕਰ ਸਕਦੇ ਹਨ।

ਕਮਲਨੀ—ਆਪਦੀਆਂ ਗੱਲਾਂ ਤੋਂ ਮਲੂਮ ਹੁੰਦਾ ਹੈ ਕਿ ਮੇਰੇ ਇਥੇ ਰਹਿਣ ਦੀ ਬੀ ਕੋਈ ਲੋੜ ਨਹੀਂ।

ਗੋਪਾਲ—ਬੇਸ਼ਕ ਮੇਰਾ ਏਹੋ ਭਾਵ ਸੀ।

ਕਮਲਨੀ—ਹਛਾ ਤਾਂ ਮੈਂ ਲਾਡਲੀ ਨੂੰ ਨਾਲ ਲੈਕੇ ਆਪਣੇ ਘਰ* ਜਾਂਦੀ ਹਾਂ ਓਥੋਂ ਹੀ ਰੋਹਤਾਸ ਗੜ ਦਾ ਧਿਆਨ ਰਖਾਂਗੀ।

ਗੋਪਾਲ—ਹਾਂ ਤੁਹਾਨੂੰ ਓਥੇ ਜਰੂਰ ਜਾਣਾ ਚਾਹੀਦਾ ਹੈ ਕਿਉਂਕਿ ਕਿਸ਼ੋਰੀ ਅਤੇ ਕਾਮਨੀ ਭੀ ਓਥੇ ਹੀ ਭੇਜ ਦਿਤੀਆਂ ਗਈਆਂ ਹਨ, ਉਨ੍ਹਾਂ ਨੂੰ ਜਦ ਤਕ ਤੁਸੀਂ ਨਾ ਮਿਲੋਗੀਆਂ ਓਹ ਉਦਾਸ ਰਹਿਣਗੀਆਂ, ਇਸਦੇ ਬਿਨਾ ਕਈ ਕੈਦੀਆਂ ਨੂੰ ਭੀ ਤੁਸਾਂ ਓਥੇ ਭੇਜਿਆ ਹੈ, ਉਨਾਂ ਦੀ ਖਬਰ ਭੀ ਲੈਣੀ ਚਾਹੀਏ।

ਕਮਲਨੀ—ਹੱਛਾ ਥੋੜਾ ਚਿਰ ਹੋਰ ਭੂਤ ਨਾਥ ਨੂੰਉਡੀਕ ਲਵੋ।

ਅੱਧੀ ਰਾਤ ਬੀਤ ਜਾਣਦੇ ਪਿੱਛੋਂ ਤਿੰਨੇ ਓਥੋਂ ਤੁਰ ਪਏ, ਪਹਿਲਾਂ ਉਸ ਗੋਲ ਥੰਮ ਦੇ ਪਾਸ ਪਹੁੰਚੇ ਜੋ ਕਮਰੇ ਦੇਵਿਚਕਾਰ ਸੀ, ਅਤੇ ਜਿਸ ਉਤੇ ਭਾਂਤ ਭਾਂਤ ਦੀਆਂ ਮੂਰਤਾਂ ਬਣੀਆਂ ਹੋਈਆਂ ਸਨ, ਰਾਜਾ ਗੋਪਾਲ ਸਿੰਘ ਨੇ ਇਕ ਮੂਰਤ ਉਤੇ ਹੱਥ

*ਓਹੋ ਤਲਿਸਮੀ ਮਕਾਨ ਜੋ ਤਲਾ ਵਿਚ ਹੈ।

ਰੱਖਕੇ ਜ਼ੋਰ ਨਾਲ ਦਬਾਯਾ, ਨਾਲ ਹੀ ਇਕ ਛੋਟੀ ਜੇਹੀਖਿੜਕੀ
ਅੰਦਰ ਜਾਣ ਲਈ ਨਜ਼ਰ ਆਈ, ਦੋਹਾਂ ਸਾਥੀਆਂ ਨੂੰ ਨਾਲ
ਲੈਕੇ ਰਾਜਾ ਗੋਪਾਲ ਸਿੰਘ ਉਸ ਖਿੜਕੀ ਵਿਚ ਵੜ ਗਏ ਹੇਠਾਂ
ਉਤਰਨ ਲਈ ਪੌੜੀਆਂ ਬਣੀਆਂ ਹੋਈਆਂ ਸਨ, ਭਾਵੇਂ ਉਸਦੇ
ਅੰਦਰ ਹਨੇਰਾ ਸੀ, ਪਰ ਤਿੰਨੇ ਆਦਮੀ ਅਨੁਮਾਨ ਨਾਲ ਹੇਠਾਂ
ਉਤਰ ਗਏ ਜਦ ਹੇਠਾਂ ਇਕ ਕੋਠੜੀ ਵਿਚ ਪਹੁੰਚੇ ਤਾਂ ਗੋਪਾਲ
ਸਿੰਘ ਨੇ ਮੋਮਵਟੀ ਜਗਾਈ, ਮੋਮ ਵਟੀ ਜਗਾਉਣ ਦੀ ਸਮਿ-
ਗਰੀ ਉਸੇ ਕੋਠੜੀ ਵਿਚ ਇਕ ਆਲੇ ਵਿਚ ਪਈ ਹੋਈ ਸੀ,
ਉਹ ਕੋਠੜੀ ਲਗ ਭਗ ਦਸ ਹਥ ਚੌੜੀ ਅਤੇ ਏਤਨੀ ਹੀ ਲੰਮੀ
ਹੋਵੇਗੀ ਚੌਹੀਂ ਪਾਸੀਂ ਚਾਰ ਬੂਹੇ ਬਣੇ ਹੋਏ ਸਨ, ਅਰਛੱਤਵਿਚ
ਦੋ ਜੰਜੀਰ ਲੱਟਕ ਰਹੇ ਸਨ, ਗੋਪਾਲ ਸਿੰਘ ਨੇ ਇਕ ਜੰਜੀਰ
ਹੱਥ ਵਿਚ ਫੜਕੇ ਖਿੱਚੀ ਜਿਸ ਨਾਲ ਗੋਲ ਥੰਮ ਦਾ ਓਹ ਬੂਹਾ
ਬੰਦ ਹੋਗਿਆ, ਜਿਸ ਰਸਤੇ ਏਹ ਹੇਠਾਂ ਉਤਰੇਸਨ,ਇਸਦੇਂ ਪਿਛੋਂ
ਗੋਪਾਲ ਸਿੰਘ ਜੀ ਉਤਰ ਪਾਸੇ ਦੀ ਕੰਧ ਵਲ ਗਏ, ਅਰ ਬੂਹਾ
ਖੋਲਣ ਦਾ ਯਤਨ ਕਰਨ ਲਗੇ, ਉਸ ਬੂਹੇ ਵਿਚ ਤਾਂਬੇ ਦੀਆਂ
ਸੈਂਕੜੇ ਮੇਖਾਂ ਜੜੀਆਂ ਹੋਈਆਂ ਸਨ, ਅਰ ਹਰ ਇਕ ਮੇਖ ਉਤੇ
ਅੱਖਰ ਬਣੇ ਹੋਏ ਸਨ, ਓਹ ਬੂਹਾ ਉਸ ਸੁਰੰਗ ਵਿੱਚ ਜਾਣ ਦਾ
ਸੀ ਜੋ ਦਰੋਗੇ ਵਾਲੇ ਬੰਗਲੇ ਦੇ ਪਿਛੇ ਟਿੱਲੇ ਤਕ ਗਈ ਸੀ,
ਜਾਂ ਜਿਸ ਸੁਰੰਗ ਦੇ ਰਸਤੇ ਭੂਤ ਨਾਥ ਅਤੇ ਦੇਵੀ ਸਿੰਘ ਦਾ
ਜਾਣਾ ਅਸੀਂ ਉਪਰਲੇ ਕਾਂਡ ਵਿਚ ਲਿਖ ਆਏ ਹਾਂ। ਗੋਪਾਲ
ਸਿੰਘ ਨੇ ਦਰਵਾਜੇ ਵਿੱਚ ਲਗੀਆ ਹੋਈਆਂ ਮੇਖਾਂ ਨੂੰ ਦਬਾਉਣਾ
ਅਰੰਭ ਕੀਤਾ, ਪਹਿਲਾਂ ਉਸ ਮੇਖ ਨੂੰ ਦਬਿਆ ਜਿਸ ਉਤੇ (ਹ)
ਅੱਖਰ ਖੁਣਿਆ ਹੋਇਆ ਸੀ ਇਸਦੇ ਪਿਛੋਂ (ਰ) ਅਖਰਦੀ ਕਖ

ਦਬਾਈ ਫੇਰ (ਭ) ਅਤੇ (ਜ) ਅਖਰ ਨੂੰ ਦੱਬਣ ਦੇ ਨਾਲ ਹੀ

ਬੂਹਾ ਖੁਲ ਗਿਆ ਅਰ ਦੋਹਾਂ ਮਾਲੀਆਂ ਨੂੰ ਨਾਲ ਲਏ ਹੋਏ ਗੋਪਾਲ ਸਿੰਘ ਜੀ ਅੰਦਰ ਚਲੇ ਗਏ, ਅੰਦਰ ਜਾਕੇ ਹੱਥਦੇ ਜੋਰ ਨਾਲ ਬੂਹਾ ਬੰਦ ਕਰ ਦਿਤਾ। ਇਸ ਦਰਵਾਜੇ ਪਿਛਲੇ ਪਾਸੇ ਭੀ ਓਹੋ ਗੱਲਾਂ ਸਨ ਜੋ ਬਾਹਰ ਵਲ ਸਨ, ਅਰਥਾਤਅੰਦਰਭੀ ਉਸੇ ਤਰਾਂ ਮੇਖਾਂ ਜੜੀਆਂ ਹੋਈਆਂ ਸਨ। ਅੰਦਰ ਚਾਰ ਪੰਜ ਕਦਮ ਜਾਣ ਦੇ ਪਿੱਛੇ ਸੁਰੰਗ ਦੀ ਜ਼ਮੀਨ ਕਾਲੇ ਅਤੇ ਚਿਟੇ ਪੱਥਰ ਦੀ ਬਣੀ ਹੋਈ ਸੀ ਉਸੇ ਥਾਂ ਤੋਂ ਗੋਪਾਲ ਸਿੰਘ ਕਮਲਨੀ ਅਤੇ ਲਾਡਲੀ ਨੇ ਆਪਣੇ ਆਪਨੂੰ ਕਾਲੇ ਪੱਥਰਾਂ ਤੋਂ ਬਚਾਉਣਾਅਰੰਭ ਕੀਤਾ ਅਰਥਾਤ ਚਿੱਟੇ ਪੱਥਰਾਂ ਉਤੇ ਪੈਰ ਰਖਦੇ ਹੋਏ ਤੁਰ ਪਏ ਦੋ ਘੰਟੇ ਤਕ ਬਰਾਬਰ ਤੁਰੇ ਜਾਣ ਦੇ ਪਿਛੋਂ ਓਥੇ ਪਹੁੰਚੇ ਜਿਥੇ ਭੂਤ ਨਾਥ ਅਤੇ ਦੇਵੀ ਸਿੰਘ ਖਲੋਤੇ ਸਨ, ਇਹ ਭੀ ਉਸ ਵੇਲੇ ਓਥੇ ਪਹੁੰਚੇ ਜਦ ਮਾਯਾ ਰਾਣੀ ਦੀ ਚਲਾਈ ਹੋਈ ਗੋਲੀ ਵਿਚੋਂ ਵਿਹੁਲਾ ਧੂੰਆਂ ਨਿਕਲਕੇ ਸੁਰੰਗ ਵਿਚ ਭਰ ਚੁਕਾ ਸੀ ਅਰ ਦੋਵੇਂ ਏਯਾਰ ਬੇਹੋਸ਼ੀ ਦੇ ਅਸਰ ਨਾਲ ਝੋਕਾਂ ਖਾ ਰਹੇ ਸਨ ਕਮਲਨੀ, ਲਾਡਲੀ ਅਤੇ ਰਾਜਾ ਗੋਪਾਲ ਸਿੰਘ ਇਸ ਧੂੰਏਂ ਤੋਂ ਬਿਲਕੁਲ ਬੇਖਬਰ ਸਨ ਉਨਾਂ ਨੂੰ ਪਤਾ ਹੀ ਨਹੀਂ ਕਿ ਇਸ ਸੁਰੰਗ ਵਿਚ ਪਹੁੰਚਕੇ ਮਾਯਾ ਰਾਣੀਨੇਤਲਿਸਮੀ ਗੋਲੀ ਚਲਾਈ ਹੈ ਕਿਉਂਕਿ ਗੋਲੀ ਚਲਾਉਣ ਦੇ ਪਿਛੋਂ ਝੱਟ ਹੀ ਮਾਯਾ ਰਾਣੀ ਨੇ ਆਪਣੇ ਹਥ ਦੀ ਮੋਮਵਟੀ ਬੁਝਾ ਦਿਤੀ ਸੀ।

ਰਾਜਾ ਗੋਪਾਲ ਸਿੰਘ ਨੇ ਓਥੇ ਪਹੁੰਚਕੇ ਭੂਤ ਨਾਥ ਅਤੇ ਦੇਵੀ ਸਿੰਘ ਨੂੰ ਦੇਖਿਆ ਕਮਲਨੀ ਨੇ ਭੂਤ ਨਾਥ ਨੂੰ ਬੁਲਾਯਾ ਪ੍ਰੰਤੂ ਬੇਹੋਸ਼ੀ ਦਾ ਅਸਰ ਹੋ ਜਾਣ ਕਰਕੇ ਉਸਨੇ ਕਮਲਨੀ ਦੀ

ਗਲ ਦਾ ਉਤਰ ਨ ਦਿਤਾ ਸਗੋਂ ਦੇਖਦਿਆਂ ੨ ਭੂਤ ਨਾਥ ਅਤੇ ਦੇਵੀ ਸਿੰਘ ਬੇਹੋਸ਼ ਹੋਕੇ ਜ਼ਮੀਨ ਉਤੇ ਡਿਗ ਪਏ। ਕਮਲਨੀ ਲਾਡਲੀ ਅਤੇ ਗੋਪਾਲ ਸਿੰਘ ਦੇ ਭੀ ਨੱਕ ਮੂੰਹ ਵਿਚ ਉਹ ਧੂੰਆਂ ਗਿਆ ਪਰ ਉਹ ਉਸਨੂੰ ਪਛਾਣ ਨਾ ਸਕੇ ਅਰ ਭੂਤ ਨਾਥ ਅਰ ਦੇਵੀ ਸਿੰਘ ਦੇ ਬੇਹੋਸ਼ ਹੋ ਜਾਣ ਦੇ ਪਿਛੋਂ ਕਮਲਨੀ, ਲਾਡਲੀ ਅਤੇ ਗੋਪਾਲ ਸਿੰਘ ਭੀ ਬੇਹੋਸ਼ ਹੋਕੇ ਡਿਗ ਪਏ।

ਅਧੀ ਘੜੀ ਤਕ ਉਡੀਕਣ ਦੇ ਪਿਛੋਂ ਮਾਯਾ ਰਾਣੀ ਅਤੇ ਨਾਗਰ ਨੇ ਮੋਮ ਵਟੀ ਜਗਾਈ ਅਰ ਖੁਸ਼ੀ ੨ ਉਨ੍ਹਾਂ ਦੋਹਾਂ ਇਸਤ੍ਰੀਆਂ ਨੇ ਬੇਹੋਸ਼ੀ ਤੋਂ ਬਚਣ ਵਾਲੀ ਦਵਾਈ ਆਪਣੇ ਮੂੰਹ ਵਿੱਚ ਰਖੀ ਅਰ ਕਾਲੇ ਪੱਥਰਾਂ ਤੋਂ ਬਚਦੀਆਂ ਹੋਈਆਂ ਓਥੇ ਪਹੁੰਚੀਆਂ ਜਿਥੇ ਭੂਤ ਨਾਥ, ਦੇਵੀ ਸਿੰਘ, ਕਮਲਨੀ, ਲਾਡਲੀ ਅਤੇ ਗੋਪਾਲ ਸਿੰਘ ਬੇਹੋਸ਼ ਪਏ ਹੋਏ ਸਨ।

ਆਹਾ ! ਇਸ ਵੇਲੇ ਮਾਯਾ ਰਾਣੀ ਦੀ ਪਰਸੰਨਤਾ ਦਾ ਕੋਈ ਟਿਕਾਣਾ ਨਹੀਂ ! ਇਸ ਵੇਲੇ ਉਸਦੇ ਭਾਗਾਂ ਦਾ ਸੂਰਜ ਫੇਰ ਉਦੇ ਹੋਗਿਆ ਉਸਨੇ ਹੱਸਕੇ ਨਾਗਰ ਵਲ ਦੇਖਿਆ ਅਰ ਕਿਹਾ:–

"ਕੀ ਹੁਣ ਭੀ ਮੈਨੂੰ ਕਿਸੇ ਦਾ ਡਰ ਹੈ ?"

ਨਾਗਰ–ਹੁਣ ਮਲੂਮ ਹੋਯਾ ਕਿ ਆਪ ਦੇ ਭਾਗ ਬੜੇ ਪਰਬਲ ਹਨ, ਹੁਣ ਸੰਸਾਰ ਵਿਚ ਕੋਈ ਭੀ ਆਪਦਾ ਟਾਕਰਾ ਨਹੀਂ ਕਰ ਸਕਦਾ (ਭੂਤ ਨਾਥ ਵਲ ਦੇਖਕੇ) ਦੇਖ ਇਸਦੁਸ਼ਟ ਦੇ ਲੱਕ ਨਾਲ ਓਹੋ ਖੰਜਰ ਹੈ, ਜੋ ਕਮਲਨੀ ਨੇ ਇਸਨੂੰ ਦਿਤਾ ਸੀ। ਆਹਾ ! ਇਸਤੋਂ ਵਧਕੇ ਸੰਸਾਰ ਵਿਚ ਹੋਰ ਕੀ ਅਨੋਖੀ ਚੀਜ਼ ਹੋਵੇਗੀ।

ਮਾਯਾ:—ਏਸੇ ਦੁਸ਼ਟ ਨੇ ਕਿਹਾ ਸੀ ਕਿ ਕਮਲਨੀ ਨੇ

ਗੋਪਾਲ ਸਿੰਘ ਨੂੰ ਭੀ ਤਲਿਸਮੀ ਖੰਜਰ ਦਿਤਾ ਸੀ (ਗੋਪਾਲ ਸਿੰਘ ਨੂੰ ਚੰਗੀਤਰਾਂ ਦੇਖਕੇ) ਹਾਂ ਹਾਂ ਇਸਦੇ ਪਾਸ ਭੀ ਓਹ ਖੰਜਰ ਹੈ ਅਚੰਭਾ ਨਹੀਂ ਜੋ ਕਮਲਨੀ ਲਾਡਲੀ ਪਾਸ ਭੀ ਇਸੇ ਤਰਾਂ ਦਾ ਹੋਵੇ (ਕਮਲਨੀ ਲਾਡਲੀ ਨੂੰ ਦੇਖਕੇ) ਨਹੀਂ ਨਹੀਂ ਹੋਰ ਕਿਸੇ ਪਾਸ ਨਹੀਂ ਹੱਛਾ ਦੋ ਖੰਜਰ ਤਾਂ ਮਿਲੇ ਇਕ ਮੈਂ ਰਖਾਂਗੀ ਅਤ ਇਕ ਤੈਨੂੰ ਦੇਵਾਂਗੀ ਇਸ ਵਿਚ ਜੋਜੋ ਗੁਣ ਹਨ ਭੂਤ ਨਾਥ ਦੀ ਜ਼ਬਾਨੀ ਸੁਣ ਚੁਕੀ ਹਾਂ, ਹੱਛਾ ਭੂਤ ਨਾਥ ਦਾ ਖੰਜਰ ਤੂੰ ਲੈ ਲੈ ਅਰ ਇਸਦਾ ਮੈਂ ਲੈਂਦੀ ਹਾਂ।

ਖੁਸ਼ੀ ੨ ਮਾਯਾ ਰਾਣੀ ਨੇ ਪਹਿਲਾਂ ਗੋਪਾਲ ਸਿੰਘ ਦੀ ਉਂਗਲ ਵਿਚੋਂ ਓਹ ਮੁੰਦਰੀ ਲਾਹੀ ਜੋ ਖ਼ੰਜਰ ਦੇ ਜੋੜ ਦੀ ਸੀ ਇਸਦੇ ਪਿਛੋਂ ਲੱਕ ਨਾਲੋਂ ਖੰਜਰ ਕੱਢਕੇ ਆਪਣੇ ਗਾਤਰੇ ਵਿਚ ਰਖਿਆ ਨਾਗਰ ਨੇ ਭੀ ਪਹਿਲਾਂ ਭੂਤ ਨਾਥ ਦੇ ਹੱਥ ਵਿਚੋਂ ਮੁੰਦਰੀ ਲਾਹਕੇ ਪਾ ਲਈ ਅਰ ਇਸਦੇ ਪਿਛੋਂ ਖੰਜਰ ਲੈ ਲਿਆ। ਮਾਯਾ ਰਾਣੀ ਨੇ ਹੱਸਕੇ ਨਾਗਰ ਵਲ ਵੇਖਿਆ ਅਰ ਕਿਹਾ "ਬਸਇਸੇਖੰਜਰ ਨਾਲ ਇਨਾਂ ਪੰਜਾਂ ਨੂੰ ਇਸ ਸੰਸਾਰ ਵਿਚੋਂ ਸਦਾ ਲਈ ਤੋਰਕੇ ਨਿਸਚਿੰਤ ਹੁੰਦੀ ਹਾਂ।"

## ਯਾਰੁਵਾਂ ਕਾਂਡ

ਮਾਯਾ ਰਾਣੀ ਨੇ ਰਾਜਾ ਗੋਪਾਲ ਸਿੰਘ ਨੂੰ ਮਾਰਨ ਲਈ ਜਿਉਂ ਹੀ ਖੰਜਰ ਚੁਕਿਆ ਤਿਉਂ ਹੀ ਨਾਗਰ ਨੇ ਫੁਰਤੀ ਨਾਲ ਓਸਦੀ ਵੀਣੀ ਫੜ ਲਈ ਅਰ ਕਿਹਾ:—ਠਹਿਰੋ,ਠਹਿਰੋ, ਕਾਹਲੀ ਨ ਕਰੋ ਛੇਕੜ ਇਹ ਤੁਹਾਡੇ ਹੀ ਵੱਸ ਵਿਚ ਹਨ

ਅਰ ਜਦ ਕਿਸਤਰਾਂ ਨਾਲ ਛੁਟਕੇ ਜਾ ਹੀ ਨਹੀਂ ਸਕਦੇ ਤਾਂ ਫਿਰ ਬਿਨਾਂ ਚੰਗੀ ਤਰਾਂ ਸੋਚੇ ਵਿਚਾਰੇ ਦੇ ਕਾਹਲ ਕਰਨ ਦੀ ਕੀ ਲੋੜ ਹੈ, ਕੀ ਜਾਣੀਏ ਕੁਝ ਵਧੀਕ ਲਾਭ ਦੀ ਸੂਰਤ ਨਜ਼ਰ ਆਵੇ ?

ਮਾਯਾ:-(ਠਹਿਰ ਕੇ) ਤੇਰਾ ਕਹਿਣਾ ਠੀਕ ਹੈਪਰ ਜਦ ਵੈਰੀ ਕਾਬੂ ਆਜਾਵੇਤਾਂ ਓਸਨੂੰ ਮਾਰਨ ਵਿਚ ਢਿਲਨਹੀਂਕਰਨੀ ਚਾਹੀਦੀ, ਇਸੇ ਗੋਪਾਲ ਸਿੰਘ ਨੂੰ ਜਦ ਮੈਂ ਕੈਦ ਕੀਤਾ ਸੀ ਤਾਂ ਇਸਨੂੰ ਮਾਰਨ ਦੀਆਂ ਸੋਚਾਂ ਸੋਚਦਿਆਂ ਹੀ ਵਰਹੇ ਬਿਤਾ ਦਿਤੇ ਅੰਤ ਵਿਚ ਇਸ ਢਿਲ ਦਾ ਜੋ ਫਲ ਨਿਕਲਿਆ ਸੋ ਤੂੰ ਵੇਖਦੀ ਹੀ ਹੈਂ ਇਸ ਢਿਲ ਦੇ ਕਾਰਨ ਹੀ ਮੈਂ ਅਜ ਫਕੀਰਨੀ ਹੋਕੇ ਭੀ...........(ਗਲ ਭਰ ਆਯਾ) ਅਜ ਈਸ਼੍ਵਰ ਨੇ ਮੇਰੇ ਉਤੇ ਬੜੀ ਕ੍ਰਿਪਾ ਕੀਤੀ ਹੈ ਅਰ ਵੈਰੀਆਂ ਨੂੰ ਮੇਰੇ ਵਸ ਵਿੱਚ ਕਰ ਦਿਤਾ ਹੈ ਫਿਰ ਇਨ੍ਹਾਂ ਨੂੰ ਮਾਰਨ ਵਿਚ ਢਿਲ ਕਰਨ ਜਾਂ ਸੋਚ ਵਿਚਾਰ ਕਰਨ ਵਿਚ ਅਚੰਭਾ ਨਹੀਂ ਜੋ ਓਹੋ ਗੱਲ ਹੋਵੇ ਜੋ ਪਹਿਲਾਂ ਹੋਈ ਸੀ ।

ਨਾਗਰ–ਠੀਕ ਹੈ, ਮੈਂ ਭੀ ਏਸੇ ਵਿਚ ਪ੍ਰਸੰਨ ਹਾਂ ਕਿ ਜਿਥੋਂਤਕ ਛੇਤੀ ਹੋ ਸਕੇ ਏਹ ਲੋਕ ਮਾਰ ਦਿਤੇ ਜਾਣ ਆਹਾ!ਕੀ ਕਮਲਨੀ ਸਮੇਤ ਗੋਪਾਲ ਸਿੰਘ ਦੇ ਫਸ ਜਾਣ ਦੀ ਕੁਛ ਘਟ ਖੁਸ਼ੀ ਹੈ? ਅਰ ਫਿਰ ਇਨਾਂ ਦੋਹਾਂ ਦੇ ਨਾਲ ਬੇਈਮਾਨ ਭੂਤਨਾਥ ਦਾ ਭੀ..................

ਮਾਯਾ:–(ਗਲ ਟੁਕ ਕੇ) ਆ ਫਸਣਾ, ਜਿਸ ਆਦਮੀ ਨਾਲ ਧ੍ਰੋਹ ਕੀਤਾ ਸੀ ਘਟ ਖੁਸ਼ੀ ਦੀ ਗਲ ਨਹੀਂ ਹੈ।


ਨਾਗਰ–ਪ੍ਰੰਤੂ ਜੋ ਇਨਾਂ ਦੀ ਜਾਨ ਲੈਣ ਵਿਚ ਢਿਲ

ਕਰਨ ਨੂੰ ਨਹੀਂ ਕੈਂਹਦੀ ਹਾਂ ਇਤਨਾ ਚਿਰ ਠੈਹਰਨ ਲਈ

ਜ਼ਰੂਰ ਕੈਂਹਦੀ ਹਾਂ ਜਿੰਨਾ ਚਿਰ ਅਸੀ ਇਸ ਗਲ ਨੂੰ ਚੰਗੀਤਰਾਂ ਸੋਚ ਲਈਏ ਕਿ ਇਨਾਂ ਦੁਸ਼ਟਾਂ ਨੂੰ ਮਾਰਨ ਦੇ ਪਿਛੋਂ ਇਸ ਸੁਰੰਗ ਦਾ ਹਾਲ ਨ ਮਲੂਮ ਹੋਣ ਤੇ ਭੀ ਅਸੀਂ ਨਿਕਲ ਸਕਦੇ ਹਾਂ ਕਿ ਨਹੀਂ ?

ਮਾਯਾ:—ਕਿਉਂ ਸਾਨੂੰ ਏਥੋਂ ਨਿਕਲਨੋ ਕੌਣ ਰੋਕ ਸਕਦਾ ਹੈ ? ਕੀ ਅਸਾਂ ਦੇਵੀ ਸਿੰਘ ਅਤੇ ਭੂਤਨਾਥਦੀਆਂਗੱਲਾਂ ਚੰਗੀਤਰਾਂ ਨਹੀਂ ਸੁਣੀਆਂ ਜਦ ਦੋਵੇਂ ਏਯਾਰ ਹੇਠਾਂ ਉਤਰ ਚੁਕੇ ਸਨ? ਜਾਂ ਕੀ ਓਸ ਢੰਗ ਨਾਲ ਸੁਰੰਗ ਦਾ ਬੂਹਾ ਨ ਖੁਲ ਸਕੇ ਗਾ ਜਿਸਤਰਾਂ ਬੰਦ ਕੀਤਾ ਗਿਆ ਹੈ।

ਨਾਗਰ—ਇਨਾਂ ਗਲਾਂ ਦਾ ਮੈਂ ਠੀਕ ੨ ਉਤਰ ਨਹੀਂ ਦੇ ਸਕਦੀ ਸਗੋਂ ਇਨਾਂ ਹੀ ਗਲਾਂ ਉਤੇ ਵਿਚਾਰ ਕਰਨ ਲਈ ਕੁਛ ਚਿਰ ਠੈਹਰਨ ਲਈ ਕੈਂਹਦੀ ਹਾਂ।

ਮਾਯਾ:—(ਖੰਜਰ ਮਿਆਨ ਵਿਚ ਰਖਕੇ ਅਰ ਕੁਛ ਸੋਚਕੇ) ਹੱਛਾ ਹੱਛਾ ਕੁਛ ਚਿਰ ਠੈਹਰਨ ਵਿਚ ਕੋਈ ਹਰਜ ਨਹੀਂ ਅਰ ਇਨ੍ਹਾਂ ਦੀ ਬੇਹੋਸ਼ੀ ਭੀ ਅਚਾਨਕ ਦੂਰ ਨਹੀਂ ਹੋ ਸਕਦੀ ਚਲੋ ਪਹਿਲਾਂ ਓਸ ਦਰਵਾਜੇ ਵਲ ਚਲੀਏ ਇਤਨਾ ਕਹਿਕੇ ਨਾਗਰ ਨੂੰ ਨਾਲ ਲੈਕੇ ਮਾਯਾ ਰਾਣੀ ਸੁਰੰਗ ਦੇ ਬੂਹੇ ਵਲ ਗਈ ਅਰ ਜਦਓਸ ਲੋਹੇ ਦੇ ਥੰਮ ਪਾਸ ਪਹੁੰਚੀ ਜਿਸ ਉਤੇ ਗਰਾਰੀ ਦਾਰ ਲੋਹੇ ਦਾ ਪਹੀਆ ਸੀ ਅਰ ਜਿਸਨੂੰਭੁਵਾਕੇ ਭੂਤ ਨਾਥ ਨੇ ਬੂਹਾ ਖੋਲਿਆ ਸੀ ਤਾਂ ਠਹਿਰ ਗਈ ਅਰ ਨਾਗਰ ਵਲ ਦੇਖਕੇ ਬੋਲੀ:—ਏਸੇ ਪਹੀਏ ਨੂੰ ਭਵਾਕੇ ਭੂਤ ਨਾਥ ਨੇ ਬੂਹਾ ਖੋਲਿਆ ਸੀ?

ਨਾਗਰ—ਜੀ ਹਾਂ ਹੁਣ ਇਸਨੂੰ ਪੁਠਾ ਭੁਵਾਕੇ ਦੇਖਨਾ ਚਾਹੀਦਾ ਹੈ ਕਿ ਬੂਹਾ ਖੁਲਦਾ ਹੈ ਜਾਂ ਨਹੀਂ।

ਮਾਯਾ:—ਹੱਛਾ ਤੂੰ ਹੀ ਇਸ ਪਹੀਏ ਨੂੰ ਭੁਵਾ।

ਨਾਗਰ ਨੇ ਕਈ ਵਾਰੀ ਉਸ ਪਹੀਏ ਨੂੰ ਪੁਠਾ ਭੁਵਾਯਾ ਓਹ ਸੁਖਾਲਾ ਹੀ ਭੌਂ ਗਿਆ, ਇਸਦੇਪਿਛੋਂ ਦੋਵੇਂ ਇਸਤ੍ਰੀਆਂਏਹ ਦੇਖਨ ਲਈ ਪੌੜੀ ਉੱਤੇ ਚੜੀਆਂ ਕਿ ਬੂਹਾ ਖੁਲਾ ਹੈਕਿ ਨਹੀਂ ਪਰ ਬੂਹਾ ਜਿਉਂ ਕਾ ਤਿਉਂ ਬੰਦ ਸੀ, ਮਾਯਾ ਰਾਣੀ ਨੂੰ ਬਹੁਤ ਹੀ ਅਚੰਭਾ ਹੋਇਆ ਅਰ ਓਹ ਹੈਰਾਨ ਜੇਹੀ ਹੋਕੇ ਹੇਠਾਂ ਉਤਰ ਆਈ ਅਰ ਨਾਗਰ ਵਲ ਦੇਖਕੇ ਬੋਲੀ:—ਤੇਰੀ ਗਲ ਠੀਕ ਨਿਕਲੀ।

ਨਾਗਰ—ਏਸੇ ਲਈ ਤਾਂ ਮੈਂ ਆਪਨੂੰ ਰੋਕਿਆ ਸੀ, ਜੇ ਆਪ ਕ੍ਰੋਧ ਵਿਚ ਆਕੇ ਇਨ੍ਹਾਂ ਸਭਨਾਂ ਨੂੰ ਮਾਰ ਦੇਂਦੇ ਤਾਂ ਅਸੀਂ ਭੀ ਏਸੇ ਸੁਰੰਗ ਵਿਚ ਮਰ ਜਾਂਦੇ।

ਮਾਯਾ:—ਬੇਸ਼ਕ (ਕੁਛ ਸੋਚਕੇ) ਹੱਛਾ ਇਕ ਵਾਰੀ ਓਧਰ ਜਾਕੇ ਦੇਖਣਾ ਚਾਹੀਦਾ ਹੈ ਜਿਧਰੋਂ ਗੋਪਾਲ ਸਿੰਘ ਆਯਾ ਸੀ ਸ਼ਾਇਦ ਓਹ ਬੂਹਾ ਖੁਲਾ ਹੋਵੇ।

ਨਾਗਰ—ਚਲੋ ਦੇਖੋ ਸ਼ਾਇਦ ਕੁਛ ਕੰਮ ਬਣ ਜਾਵੇ ਪਰ ਅਚੰਭਾ ਨਹੀਂ ਜੋ ਮੁੜਦਿਆਂ ਨੂੰ ਇਨ੍ਹਾਂ ਦੀ ਬੇਹੋਸ਼ੀ ਜਾਂਦੀ ਰਹੇ।

ਮਾਯਾ:—ਹਾਂ ਹੋ ਸਕਦਾ ਹੈ ਹੱਛਾ ਤਾਂ ਇਨ੍ਹਾਂਦੇ ਹੱਥ ਪੈਰ ਕੱਸਕੇ ਬੰਨ ਦੇਣੇ ਚਾਹੀਦੇ ਹਨ ਤਾਂਕਿ ਕੋਈ ਹੋਸ਼ ਵਿਚਆਜਾਣ ਤੇ ਭੀ ਕੁਛ ਕਰ ਨਾ ਸਕੇ।

ਨਾਗਰ ਨੇ ਓਨ੍ਹਾਂ ਸਭਨਾਂ ਨੂੰ ਚੰਗੀਤਰਾਂ ਦੇਖਿਆਜੋ ਓਥੇ ਹੀ ਬੇਹੋਸ਼ ਹੋਏ ਪਏ ਸਨ ਭੂਤਨਾਥ ਅਤੇ ਦੇਵੀ ਸਿੰਘ ਦੇ ਲੱਕ

ਨਾਲ ਕਮੰਦ ਸੀ ਓਸਨੂੰ ਖੋਲ ਲਿਆ ਨਾਗਰ ਅਤੇ ਮਾਯਾਰਾਣੀ
ਨੇ ਓਨਾਂ ਕਮੰਦਾਂ ਨਾਲ ਹੀ ਭੂਤ ਨਾਥ, ਦੇਵੀ ਸਿੰਘ, ਗੋਪਾਲ
ਸਿੰਘ, ਕਮਲਨੀ ਅਤੇ ਲਾਡਲੀ ਦੀਆਂ ਮੁਸ਼ਕਾਂ ਕਸੀਆਂ ਇਸਦੇ
ਪਿਛੋਂ ਦੋਵੇਂ ਇਸਤ੍ਰੀਆਂ ਓਧਰ ਗਈਆਂ ਜਿਧਰੋਂ ਲਾਡਲੀ
ਅਤੇ ਕਮਲਨੀ ਨੂੰ ਨਾਲ ਲੇਕੇ ਰਾਜਾ ਗੋਪਾਲ ਸਿੰਘ ਆਏ ਸਨ।

ਮਾਯਾ ਰਾਣੀ ਅਤੇ ਨਾਗਰ ਮੋਮ ਵਟੀ ਦੇ ਚਾਨਣੇ ਵਿਚ
ਕਾਲੇ ਪੱਥਰਾਂ ਤੋਂ ਬਚਦੀਆਂ ਹੋਈਆਂ ਓਸ ਬੂਹੇ ਕੋਲ ਪਹੁੰਚੀਆਂ
ਜਿਸਨੂੰ ਖੋਹਲਕੇ ਰਾਜਾ ਗੋਪਾਲ ਸਿੰਘ ਜੀ ਆਏ ਸਨ ਏਹ
ਓਹ ਬੂਹਾ ਸੀ ਜਿਸ ਉਤੇ ਅੱਖਰਾਂ ਵਾਲੇ ਕਿੱਲ ਜੜੇ ਹੋਏ ਸਨ,
ਅਰ ਅਣਜਾਣ ਆਦਮੀ ਪਾਸੋਂ ਇਸਦਾ ਖੁਲਣਾ ਬਹੁਤ ਹੀ
ਕਠਨ ਸੀ ਮਾਯਾ ਰਾਣੀ ਨੇ ਓਸਦੇ ਖੋਹਲਣ ਦਾ ਬਹੁਤ ਕੁਛ
ਯਤਨ ਕੀਤਾ ਪਰ ਕੁਛ ਪੇਸ਼ ਨ ਗਈ, ਛੇਕੜ ਓਸਨੇ ਹੈਰਾਨ
ਹੋਕੇ ਘਬਰਾਈ ਹੋਈ ਨਜ਼ਰ ਨਾਲ ਨਾਗਰ ਵਲ ਵੇਖਿਆ।

ਨਾਗਰ—ਮੇਰਾ ਸੋਚਿਆ ਬਹੁਤ ਠੀਕ ਨਿਕਲਿਆ ਜੇ
ਓਹ ਮਾਰ ਦਿਤੇ ਜਾਂਦੇ ਤਾਂ ਨਿਸੰਦੇਹ ਸਾਡੀ ਮੌਤ ਭੀ ਏਥੇ ਹੀ
ਆਉਂਦੀ।

ਮਾਯਾ—ਸੱਚ ਹੈ, ਪਰ ਹੁਣ ਕੀ ਕਰਨਾ ਚਾਹੀਏ ?
ਜਿਥੋਂ ਤਕ ਮੈਂ ਸੋਚਦੀ ਹਾਂ ਤੂੰ ਏਹੋ ਹੀ ਕਹੇਂਗੀ ਕਿ ਇਨਾਂ ਨੂੰ
ਹੋਸ਼ ਵਿਚ ਲਿਆਕੇ ਬਾਹਰ ਨਿਕਲਨ ਦਾ ਰਸਤਾ ਪੁਛਣਾ
ਚਾਹੀਦਾ ਹੈ।

ਨਾਗਰ—ਜੀ ਹਾਂ! ਬਿਨਾਂ ਇਸਦੇ ਹੋਰ ਕੋਈ ਗੱਲ
ਧਿਆਨ ਵਿਚ ਨਹੀਂ ਆਉਂਦੀ।


ਮਾਯਾ—ਹੱਛਾ ਜੇ ਇਹ ਭੀ ਹੋ ਜਾਵੇ ਅਰਥਾਤ ਇਹ ਪੰਜ

ਹੋਸ਼ ਵਿਚ ਭੀ ਆ ਜਾਣ ਅਰ ਡਰਾ ਧਮਕਾ ਕੇ ਬੂਹਾ ਖੁਲ੍ਹਣਦਾ

ਢੰਗ ਭੀ ਪੁਛ ਲਿਆ ਜਾਵੇ ਤਾਂ ਫਿਰ ਕੀ ਕੀਤਾ ਜਾਵੇਗਾ ? ਮੈਂ ਸਮਝਦੀ ਹਾਂ ਕਿ ਤੂੰ ਭੀ ਏਹੋ ਹੀ ਕਹੇਂਗੀ ਕਿ ਬੂਹਾ ਖੋਲ੍ਹਣ ਦਾ ਭੇਤ ਮਾਲੂਮ ਹੋਣਦੇ ਪਿਛੋਂ ਪੰਜਾਂ ਨੂੰ ਕਤਲ ਕਰ ਦੇਣਾ ਚਾਹੀਦਾ ਹੈ।

ਨਾਗਰ—ਨਹੀਂ ਮੇਰੀ ਇਹ ਸਲਾਹ ਨਹੀਂ ਹੈ ਸਗੋਂ ਮੈਂ ਇਨਾਂ ਲੋਕਾਂ ਨੂੰ ਕੈਦ ਵਿਚ ਰੱਖਣਾ ਉਚਿੱਤ ਸਮਝਦੀ ਹਾਂ ਜਦ ਤਕ ਰਿਕਤ ਗ੍ਰੰਥ ਅਰ ਅਜਾਇਬ ਘਰ ਦੀ ਕੁੰਜੀ ਜੋ ਤੁਸਾਂ ਭੂਤ ਨਾਥ ਨੂੰ ਦਿਤੀ ਸੀ ਆਪਣੇ ਹੱਥ ਵਿਚ ਨਾ ਆ ਜਾਵੇ।

ਮਾਯਾਃ—ਓਹੋ ! ਵਾਸਤਵ ਵਿੱਚ ਮੈਂ ਬੜੀਆਂ ਬਲਾਵਾਂ ਵਿਚ ਫਸੀ ਪਈ ਹਾਂ (ਕੁਛ ਸੋਚਕੇ) ਹੱਛਾ ਕੋਈ ਚਿੰਤਾ ਨਹੀਂ ਦੇਖੋ ਤਾਂ ਸਹੀ ਕੀ ਹੁੰਦਾ ਹੈ ਮੈਂ ਇਨਾਂ ਨੂੰ ਕਦੇ ਜੀਉਂਦੇ ਨਹੀਂ ਛਡਾਂਗੀ, (ਠਹਿਰਕੇ) ਹਾਂ ਜ਼ਰਾ ਠਹਿਰੋ, ਇਨ੍ਹਾਂ ਪੰਜਾਂ ਵਿਚੋਂ ਕਿਸੇ ਨੂੰ ਹੋਸ਼ ਵਿਚ ਲਿਆਉਣ ਤੋਂ ਪਹਿਲਾਂ ਚੰਗੀਤਰਾਂ ਸਭਨਾਂ ਦੀ ਤਲਾਸ਼ੀ ਲੈ ਲੈਣੀ ਚਾਹੀਦੀ ਹੈ ਅਚੰਭਾ ਨਹੀਂ ਜੋ ਰਿਕਤ ਗ੍ਰੰਥ ਅਤੇ ਅਜਾਇਬ ਘਰ ਦੀ ਕੁੰਜੀ ਕਿਸੇ ਪਾਸ ਹੋਵੇ।

ਨਾਗਰ—ਹਾਂ ਹੋ ਸਕਦਾ ਹੈ ਕਿ ਏਹੋ ਦੋਵੇਂ ਚੀਜ਼ਾਂ ਇਨਾਂ ਪਾਸ ਹੋਣ ਹੱਛਾ ਚਲੋ ਸਭ ਤੋਂ ਪਹਿਲਾਂ ਏਹੋ ਕੰਮ ਕੀਤਾ ਜਾਵੇ ਨਾਗਰ ਨੂੰ ਨਾਲ ਲੈਕੇ ਮਾਯਾਰਾਣੀ ਫਿਰ ਓਸ ਥਾਂ ਪਹੁੰਚੀ ਜਿਥੇ ਭੂਤ ਨਾਥ ਗੋਪਾਲ ਸਿੰਘ ਆਦਿਕ ਬੇਹੋਸ਼ ਪਏ ਹੋਏ ਸਨ, ਅਸੀਂ ਪਹਿਲਾਂ ਲਿਖ ਆਏ ਹਾਂ ਕਿ ਗੋਪਾਲ ਸਿੰਘ ਅਤੇ ਭੂਤ ਨਾਥ ਦੇ ਪਾਸ ਜੋ ਤਲਿਸਮੀ ਖੰਜਰ ਸੀ ਉਹ ਮਾਯਾ ਰਾਣੀ ਲੈ ਚੁਕੀ ਸੀ ਇਕ ਖੰਜਰ ਓਸਨੇ ਆਪਣੇ ਪਾਸ ਰਖਿਆ ਅਤੇ ਦੂਸਰਾ

ਨਾਗਰ ਨੂੰ ਦੇ ਦਿੱਤਾ ਹੁਣ ਉਸਨੇ ਸਭ ਤੋਂ ਪਹਿਲਾਂ ਭੂਤ ਨਾਥ ਦੇ ਬਟੂਏ ਦੀ ਤਲਾਸ਼ੀ ਲੀਤੀ ਪਰ ਉਸ ਵਿਚੋਂ ਕੋਈ ਚੀਜ਼ ਅਜੇਹੀ ਨਾ ਨਿਕਲੀ ਜੋ ਮਾਯਾ ਰਾਣੀ ਦੇ ਕੰਮ ਦੀ ਹੋਵੇ, ਭਾਵੇਂ ਤਰਾਂ ੨ ਦੇ ਮਸਾਲਿਆਂ ਅਤੇ ਦਵਾਵਾਂ ਦੀਆਂ ਭਰੀਆਂ ਹੋਈਆਂ ਕਈ ਸੋਹਣੀਆਂ ੨ ਡੱਬੀਆਂ ਨਜ਼ਰ ਆਈਆਂ ਪਰ ਉਨਾਂ ਦਾ ਗੁਣ ਨਾ ਮਾਲੂਮ ਹੋਣ ਕਰਕੇ ਮਾਯਾ ਰਾਣੀ ਵਾਸਤੇ ਬਿਲਕੁਲ ਹੀ ਨਿਕੰਮੀਆਂ ਸਨ, ਜਦ ਬਟੂਏ ਵਿਚੋਂ ਕੋਈ ਚੀਜ਼ ਕੰਮ ਦੀ ਨਾ ਲਭੀ ਤਾ ਕਪੜਿਆਂ ਦੀ ਤਲਾਸ਼ੀ ਲਈ ਪਰ ਉਨ੍ਹਾਂ ਵਿਚੋਂ ਭੀ ਕੋਈ ਚੀਜ਼ ਕੰਮ ਦੀ ਨਾ ਨਿਕਲੀ ਛੇਕੜ ਉਦਾਸ ਹੋਕੇ ਰਾਜਾ ਗੋਪਾਲ ਸਿੰਘ ਵਲ ਆਈ ਅਤੇ ਉਸਦੀ ਤਲਾਸ਼ੀ ਲੈਣ ਲਗੀ।

ਉਪਰ ਦਾ ਕਾਂਡ ਪੜ੍ਹਨ ਤੋਂ ਪਾਠਕਾਂ ਨੂੰ ਮਾਲੂਮ ਹੋ ਗਿਆ ਹੋਵੇਗਾ ਕਿ ਅਜੈਬ ਘਰ ਦੀ ਕੁੰਜੀ ਜੋ ਮਾਯਾ ਰਾਣੀ ਨੇ ਭੂਤ ਨਾਥ ਨੂੰ ਦਿੱਤੀ ਸੀ ਉਹ ਰਾਜਾ ਗੋਪਾਲ ਸਿੰਘ ਨੇ ਭੂਤਨਾਥ ਪਾਸੋਂ ਲੈ ਲਈ ਸੀ। ਇਸਵੇਲੇ ਓਹੋ ਕੁੰਜੀ ਰਾਜਾ ਗੋਪਾਲਸਿੰਘ ਦੇ ਪਾਸ ਸੀ ਜੋ ਤਲਾਸ਼ੀ ਲੈਣ ਵੇਲੇ ਮਾਯਾ ਰਾਣੀ ਦੇ ਹੱਥ ਆ ਗਈ ਓਹ ਕੁੰਜੀ ਲੈਕੇ ਬਹੁਤ ਹੀ ਪਰਸੰਨ ਹੋਈ ਅਰ ਨਾਗਰ ਵਲ ਦੇਖਕੇ ਬੋਲੀ:-

ਮਾਯਾ:-ਲੌ ਅਜਾਇਬ ਘਰ ਦੀ ਕੁੰਜੀ ਤਾਂ ਮਿਲ ਗਈ, ਹੁਣ ਕੋਈ ਪਰਵਾਹ ਨਹੀਂ ਭਾਵੇਂ ਮੈਨੂੰ ਮਾਲੂਮ ਹੋ ਚੁਕਾ ਹੈ ਕਿ ਮੇਰੀ ਫੌਜ ਮੇਰੇ ਨਾਲ ਵਿਗੜ ਗਈ ਹੈ ਮੇਰਾ ਦੀਵਾਨ ਮੇਰੇ ਨਾਲ ਵੈਰ ਕਰਨ ਨੂੰ ਤਿਆਰ ਹੈ ਤੁਹਾਡੇ ਮਕਾਨ ਦਾ ਭੇਦ ਬੀਰੇਂਦ੍ਰ ਸਿੰਘ ਦੇ ਐਯਾਰਾਂ ਨੂੰ ਮਾਲੂਮ ਹੋ ਚੁਕਾ ਹੈ ਅਰ ਇਸ ਵੇਲੇ

ਮੇਰੇ ਰਹਿਣ ਲਈ ਕੋਈ ਠਿਕਾਣਾ ਨਹੀਂ ਪਰ ਹੁਣ ਅਜਾਇਬ

ਘਰ ਦੀ ਕੁੰਜੀ ਮਿਲ ਜਾਣ ਕਰਕੇ ਮੈਨੂੰ ਬਹੁਤ ਭਰੋਸਾ ਹੋਗਿਆ ਹੈ ਹੁਣ ਮੈਂ ਖੁਸ਼ੀ ਨਾਲ ਦਰੋਗੇ ਵਾਲੇ ਬੰਗਲੇ ਵਿਚ ਰਹਿਕੇ ਵੈਰੀਆਂ ਪਸੋਂ ਬਦਲਾ ਲੈ ਸਕਦੀ ਹਾਂ, ਫੌਜੀ ਸਿਪਾਹੀਆਂ ਦੇ ਮਨ ਵਿਚੋਂ ਸੰਦੇਹ ਮਿਟਾਕੇ ਆਪਣਾ ਰੋਅਬ ਜਮਾ ਸਕਦੀ ਹਾਂ ਅਰ ਠੀਕ ਕਰਕੇ ਆਪਣੇ ਢੰਗ ਤੇ ਲਿਆ ਸਕਦੀ ਹਾਂ, ਦੁਸ਼ਟ ਦੀਵਾਨ ਨੂੰ ਭੀ ਸਜ਼ਾ ਦੇਣੀ ਕੋਈ ਵੱਡੀ ਗੱਲ ਨਹੀਂ ਇਸਦੇ ਬਿਨਾਂ ਤਲਿਸਮੀ ਖੰਜਰ ਨਾਲ ਮੈਂ ਕਠਨ ਤੋਂ ਕਠਨ ਕੰਮ ਭੀ ਸਹਿਜ ਨਾਲ ਕਰ ਸਕਦੀ ਹਾਂ।

ਨਾਗਰ—ਠੀਕ ਹੈ ਹੱਛਾ ਵੇਖੋ ਸ਼ਾਇਦ ਰਿਕਤ ਗ੍ਰੰਥ ਭੀ ਇਨਾਂ ਲੋਕਾਂ ਦੇ ਹੀ ਪਾਸ ਹੋਵੇ।

ਮਾਯਾ ਰਾਣੀ ਨੇ ਫੇਰ ਤਲਾਸ਼ੀ ਲੈਣੀ ਆਰੰਭੀ ਗੋਪਾਲ ਸਿੰਘ ਦੇ ਪਿਛੋਂ ਕਮਲਨੀ ਲਾਡਲੀ ਅਤੇ ਦੇਵੀ ਸਿੰਘ ਦੀ ਭੀ ਤਲਾਸ਼ੀ ਲਈ ਪਰ ਰਿਕਤ ਗ੍ਰੰਥ(ਲਹੂ ਦੀ ਲਿਖੀ ਹੋਈਪੁਸਤਕ ਦਾ ਪਤਾ ਲੱਗਾਅਰਨਾਕੋਈ ਅਜੇਹੀ ਚੀਜ ਮਿਲੀ ਜੋ ਮਾਯਾਰਾਣੀ ਦੇ) ਮਨੋਰਥ ਦੀ ਹੁੰਦੀ, ਛੇਕੜ ਲਾਚਾਰ ਹੋਕੇਇਹਨਿਸਚਾਕੀਤਾ ਕਿ ਭੂਤ ਨਾਥ ਨੂੰ ਹੋਸ਼ ਵਿੱਚ ਲਿਆਕੇ ਡਰਾ ਧਮਕਾ ਕੇ ਬੂਹਾ ਖੋਲ੍ਹਣ ਦਾ ਢੰਗ ਪੁਛਣਾ ਚਾਹੀਏ। ਮਾਯਾ ਰਾਣੀ ਦੀ ਆਗਯਾ ਅਨੁਸਾਰ ਨਾਗਰ ਨੇ ਆਪਣੇ ਝੋਲੇ ਵਿਚੋਂ ਲਖ ਲਖਾ ਕਢਿਆ ਅਰ ਭੂਤ ਨਾਥ ਨੂੰ ਸੁੰਘਾਉਣ ਲਈ ਅਗੇ ਹੋਈ ਹੀ ਸੀ ਕਿ ਸੁਰੰਗ ਦੇ ਸਿਰੇ ਉਤੇ (ਜਿਧਰੋਂ ਭੂਤ ਨਾਥ ਅਤੇ ਦੇਵੀ ਸਿੰਘ ਦੇ ਪਿਛੋਂ ਮਾਯਾ ਅਤੇ ਨਾਗਰ ਆਈਆਂ ਸਨ ਚਾਨਣਾ ਨਜ਼ਰ ਆਯਾ, ਨਾਗਰ ਲਖ ਲਖਾ ਸੁੰਘਾਉਣੋਂ ਰੁਕ ਗਈ ਲਖ ਲਖੇ

ਦੀ ਡੱਬੀ ਭੁੰਞੇਂ ਰੱਖਕੇ ਤਲਿਸਮੀ ਖੰਜਰ ਮਯਾਨ ਵਿਚੋਂ ਕੱਢ ਲਿਆ, ਪਰ ਆਪਣੇ ਹੱਥ ਦੀ ਮੋਮ ਵਟੀ ਬੁਝਾਕੇ ਮਾਯਾ ਰਾਣੀ ਨੂੰ ਕਿਹਾ:–"ਦੇਖੋ ਮੈਂ ਮੋਮਵਟੀ ਬੁਝਾਕੇ ਹਨੇਰਾ ਕਰ ਦਿੱਤਾ ਹੈ ਇਧਰ ਉਧਰ ਨ ਹਟਨਾ ਕਿਤੇ ਇਹ ਨ ਹੋਵੇ ਕਿ ਕਾਲੇ ਪੱਥਰ ਉਤੇ ਪੈਰ ਪੈਜਾਵੇ ਤੁਸੀ ਭੀ ਆਪਣੇ ਹੱਥ ਵਿਚ ਤਲਿਸਮੀ ਖੰਜਰ ਲੈ ਲਵੋ। ਅਚੰਭਾ ਨਹੀਂ ਜੋ ਆਉਣ ਵਾਲਾ ਸਾਡਾ ਵੈਰੀ ਅਤੇ ਬੀਰੇਂਦਰ ਸਿੰਘ ਦਾ ਏਯਾਰ ਹੋਵੇ।

ਮਾਯਾ:–(ਤਲਿਸਮੀ ਖੰਜਰ ਦੀ ਮੁਠ ਉਤੇ ਹੱਥਰੱਖਕੇ) ਭਾਵੇਂ ਤੂੰ ਮੋਮਵਟੀ ਬੁਝਾ ਦਿੱਤੀ ਹੈ ਪਰ ਉਸ ਆਉਣ ਵਾਲੇ ਦੀ ਨਜ਼ਰ ਪਹਿਲਾਂ ਹੀ ਇਸ ਚਾਨਣੇ ਉਤੇ ਪੈਚੁਕੀ ਹੋਵੇਗੀ (ਚੰਗੀਤਰਾਂ ਦੇਖਕੇ) ਮਾਲੂਮ ਹੁੰਦਾ ਹੈ ਕਿ ਇਹ ਸਾਡਾ ਦਾਰੋਗਾ ਹੈ ਜਿਸਨੂੰ ਅਸੀ ਬਾਬਾ ਜੀ ਸਦਦੇ ਹਾਂ।

ਨਾਗਰ–ਸ਼ੱਕ ਤਾਂ ਮੈਨੂੰ ਭੀ ਹੁੰਦਾ ਹੈ ਠਹਿਰਕੇ) ਹਾਂ ਹੁਣ ਓਹ ਕੁਛ ਅਗੇ ਆਗਿਆ ਹੈ ਇਸ ਨਾਲ ਉਸਦੀ ਦਾਹੜੀ ਅਤੇ ਜਟਾਂ ਸਾਫ ਨਜ਼ਰ ਆ ਰਹੀਆਂ ਹਨ ਨਿਰਸੰਦੇਹ ਦਾਰੋਗਾ ਸਾਹਿਬ ਹਨ ਪਤਾ ਨਹੀਂ ਜੋ ਰਾਜਾ ਬੀਰੇਂਦਰ ਸਿੰਘ ਦੀ ਕੈਦ ਵਿਚੋਂ ਕਿਸਤਰਾਂ ਨਿਕਲ ਆਏ ਇਨ੍ਹਾਂ ਦਾ ਆਉਣਾ ਸਾਡੇ ਲਈ ਬਹੁਤ ਚੰਗਾ ਹੈ।

ਮਾਯਾ:–ਬੇਸ਼ਕ ਇਨਾਂ ਦੇ ਛੁਟਕੇ ਆ ਜਾਣ ਦੀ ਮੈਨੂੰ ਖੁਸ਼ੀ ਹੁੰਦੀ ਪਰ ਜੇ ਇਸ ਵੇਲੇ ਇਹ ਏਥੇ ਨ ਆਉਂਦੇਕਿਉਂ ਕਿ ਗੋਪਾਲ ਸਿੰਘ ਵਲੋਂ ਜੋ ਕੁਛ ਮੈਂ ਲੋਕਾਂ ਨੂੰ ਧੋਖਾਦਿੱਤਾ ਹੈ ਉਸ ਦੀ ਖਬਰ ਇਨ੍ਹਾਂ ਨੂੰ ਨਹੀਂ ਹੈ ਇਸ ਲਈ ਅਚੰਭਾ ਨਹੀਂ ਜੋ ਗੋਪਾਲ ਸਿੰਘ ਨੂੰ ਏਥੇ ਦੇਖਕੇ ਦਰੋਗਾ ਜੋਸ਼ ਵਿੱਚ ਆਜਾਏ ਅਰ

ਮੈਨੂੰ ਵਧ ਘਟ ਕਹਿ ਬੈਠੇ। ਇਸ ਵੇਲੇ ਇਸਦਾ ਇਥੇ ਆਉਣਾ ਬਹੁਤ ਬੁਰਾ ਹੋਯਾ ਹੈ ਕਿਉਂਕਿ ਇਸਦੇ ਮਨ ਵਿਚ ਗੋਪਾਲਸਿੰਘ ਦਾ ਪ੍ਰੇਮ ਸੀ ਹੱਛਾ ਤੂੰ ਸੁਚੇਤ ਰਹੀ, ਇਸ ਤਲਿਸਮੀ ਖੰਜਰ ਦਾ ਗੁਣ ਨ ਉਸਨੂੰ ਮਲੂਮ ਹੋ ਜਾਵੇ ਅਰ ਨ ਗੋਪਾਲ ਸਿੰਘ ਵਲੋਂ ਕੁਛ...............

ਨਾਗਰ—ਬਹੁਤ ਹੱਛਾ ਮੈਂ ਕੁਛ ਭੀ ਨ ਬੋਲਾਂਗੀ ਲੌ ਹੁਣ ਓਹ ਬਹੁਤ ਹੀ ਪਾਸ ਆ ਗਏ ਹਨ ਬੇਸ਼ਕ ਦਰੋਗਾ ਜੀ ਹਨ ਜੇ ਹੁਣ ਅਸੀਂ ਮੋਮਵਟੀ ਬਾਲ ਲਈਏ ਤਾਂ ਕੋਈ ਡਰ ਨਹੀਂ।

ਉੱਪਰ ਲਿਖੀਆਂ ਗੱਲਾਂ ਮਾਯਾ ਰਾਣੀ ਅਤੇ ਨਾਗਰ ਵਿਚ ਬਹੁਤ ਹੌਲੀ ੨ ਹੋਈਆਂ, ਨਾਗਰ ਨੇ ਮੋਮ ਬਤੀ ਜਗਾਈ ਅਤੇ ਫਿਰ ਦੋਵੇਂ ਦਰੋਗੇ ਵਲ ਤੁਰੀਆਂ, ਦਰੋਗੇ ਨੇ ਭੀ ਇਨਾਂ ਦੋਹਾਂ ਨੂੰ ਪਛਾਣਿਆਂ ਅਰ ਜਦ ਓਹ ਮਾਯਾ ਰਾਣੀ ਦੇ ਪਾਸ ਪਹੁੰਚਾ ਤਾਂ ਹੱਸਕੇ ਬੋਲਿਆ ਕਿ "ਪ੍ਰਮਾਤਮਾ ਦਾ ਧੰਨਜਵਾਦ ਕਰਨਾ ਚਾਹੀਦਾ ਹੈ ਜੋ ਅਸੀ ਬੀਰੇਂਦਰ ਸਿੰਘ ਦੀ ਕੈਦੋਂ ਛੁਟ ਆਏ ਹਾਂ ਅਰ ਤੈਨੂੰ ਰਾਜੀ ਖੁਸ਼ੀ ਆਪਣੇ ਸਾਹਮਣੇ ਵੇਖਰਹੇ ਹਾਂ।

ਮਾਯਾ:—(ਬਨਾਵਟੀ ਹਾਸੇ ਨਾਲ) ਆਪਦੇ ਛੁਟ ਜਾਣ ਨਾਲ ਮੈਨੂੰ ਹੱਦ ਤੋਂ ਵਧਕੇ ਖੁਸ਼ੀ ਹੋਈ ਹੈ ਏਥੇ ਮੈਂ ਥੋੜੇ ਦਿਨਾਂ ਤੋਂ ਕਈਆਂ ਬਿਪਤਾਂ ਵਿਚ ਫੜੀ ਹੋਈ ਹਾਂ ਜਿਨਾਂ ਦੀ ਕੁਛ ਆਸ਼ਾ ਨਹੀਂ ਸੀ ਅਰ ਇਹ ਸਭ ਆਪਦੇ ਨਾ ਹੋਣ ਕਰਕੇ ਹੋਯਾ।

ਦਰੋਗਾ—ਹਾਂ ਮੈਨੂੰ ਭੀ ਬਹੁਤ ਸਾਰੀਆਂ ਗਲਾਂ ਦਾ ਪਤਾ ਲਗਾ ਹੈ ਇਸ ਵੇਲੇ ਜਦ ਮੈਂ ਆਪਣੇ ਬੰਗਲੇ ਵਿਚ ਪਹੁੰਚਾ ਤਾਂ ਉਥੇ ਲੀਲਾ ਅਤੇ ਹੋਰ ਕਈ ਦਾਸੀਆਂ ਨੂੰ ਵੇਖਿਆ ਬਹੁਤ

ਸਾਰਾ ਹਾਲ ਲੀਲਾ ਦੀ ਜ਼ਬਾਨੀ ਸੁਣਿਆ ਫਿਰ ਭੀ ਉਸੇ

ਦੀ ਜ਼ਬਾਨੀ ਸੁਣਿਆ ਕਿ ਟਿੱਲੇ ਵਲ ਦੋ ਆਦਮੀਆਂ ਨੂੰ ਜਾਂਦਿਆਂ ਵੇਖ ਮਾਯਾ ਰਾਣੀ ਅਤੇ ਨਾਗਰ ਉਨਾਂ ਦੇ ਪਿਛੇ ਗਈਆਂ ਹਨ ਇਹ ਸੁਣਕੇ ਮੈਂ ਭੀ ਇਸ ਸੁਰੰਗ ਵਿਚ ਆਯਾ ਨਹੀਂ ਤਾਂ ਮੈਨੂੰ ਏਥੇ ਆਉਣ ਦੀ ਕੋਈ ਲੋੜ ਨਹੀਂ ਸੀ।

ਮਾਯਾ:-ਜੀ ਹਾਂ ਮੈਂ ਬੀਰੇਂਦਰ ਸਿੰਘਦੇਏਯਾਰਭੂਤਨਾਥ ਅਤੇ ਦੇਵੀ ਸਿੰਘ ਦੇ ਪਿਛੇ ੨ ਏਥੇ ਆਈ ਹਾਂ ਇਸ ਸੁਰੰਗ ਦਾ ਭੇਤ ਮੈਨੂੰ ਕੁਛ ਭੀ ਮਾਲੂਮ ਨਹੀਂ ਸੀ ਅਰ ਆਪ ਨੇ ਭੀ ਅਜੇ ਤਕ ਕੁਛ ਨਾ ਦਸਿਆ, ਭੂਤ ਨਾਥ ਨੇ ਇਸ ਸੁਰੰਗ ਦਾ ਬੂਹਾ ਖੋਲਿਆ ਉਸਦੇ ਪਿਛੇ ੨ ਲੁਕਕੇ ਮੈਂ ਏਥੇ ਚਲੀ ਤਾਂ ਆਈ ਹਾਂ ਪਰ ਹੁਣ ਇਥੋਂ ਨਿਕਲ ਕਿਸੇਤਰਾਂ ਨਹੀਂ ਸਕਦੀ ਕਿਉਂਕਿ ਭੂਤ ਨਾਥ ਨੇ ਸੁਰੰਗ ਦੇ ਅੰਦਰ ਆਕੇ ਬੂਹਾ ਬੰਦ ਕਰ ਦਿਤਾ ਸੀ ਅਰ ਹੁਣ ਮੈਥੋਂ ਬੂਹਾ ਕਿਸੇਤਰਾਂ ਨਹੀਂ ਖੁਲਦਾ ਈਸ਼੍ਵਰ ਨੇ ਬੜੀ ਕਿਰਪਾ ਕੀਤੀ ਹੈ ਜੋ ਐਸ ਵੇਲੇ ਆਪਨੂੰ ਇ[illegible] ਭੇਜ ਦਿਤਾ ਚਲੋ ਪਿਛਾਹਾਂ ਨੂੰ ਚਲੋ ਪਹਿਲਾਂ ਮੈਨੂੰ ਬੂਹਾ ਖੋਲਣ ਦਾ ਵੱ[illegible] ਦਸ ਦੇਵੋ ਫਿਰ ਹੋਰ ਗਲ ਬਾਤ ਹੋਵੇਗੀ।

ਦਰੋਗਾ-(ਹਸਕੇ) ਹੁਣ ਤਾਂ ਮੈਂ ਆ ਹੀ ਚੁਕਾ ਹਾਂ ਕਿਉਂ ਘਬਰਾਉਂਦੀ ਹੋ ? ਪਹਿਲਾਂ ਇਹ ਤਾਂ ਦਸੋਕਿ ਓਹਦੋਵੇਂ ਏਯਾਰ ਕਿਥੋਂ ਹਨ ਜਿਨਾਂ ਦੇ ਪਿਛੇ ੨ ਤੁਸੀ ਆਈ ਹੋ ?

ਇਸ ਵੇਲੇ ਮਾਯਾ ਰਾਣੀ ਦੀ ਵਚਿਤਰ ਦਸ਼ਾ ਸੀ ਓਹ ਮੂੰਹ ਨਾਲ ਗਲਾਂ ਕਰ ਰਹੀ ਸੀ ਪਰ ਦਿਲ ਵਿਚ ਏਹੋ ਸੋਚ ਰਹੀ ਸੀ ਕਿ ਕਿਸੇਤਰਾਂ ਰਾਜਾ ਗੋਪਾਲ ਸਿੰਘ ਦਾ ਭੇਤ ਲੁਕਾ-ਉਣਾ ਚਾਹੀਦਾ ਹੈ। ਬਾਬਾ ਜੀ (ਦਰੋਗਾ) ਨੂੰ ਇਹ ਨਾ ਮਲੂਮ

ਹੋ ਜਾਵੇ ਕਿ ਮੈਂ ਗੋਪਾਲ ਸਿੰਘ ਨੂੰ ਜਹਿਰਾਂ ਤਕ ਕੈਦ ਕਰ

ਰਖਿਆ ਸੀ ਪਰ ਇਸਦੇ ਬਚਾਓ ਦੀ ਕੋਈ ਸੂਰਤ ਧਿਆਨ ਵਿਚ ਨਹੀਂ ਆਉਂਦੀ ਸੀ ਓਹ ਆਪਣੇ ਭੁੜਕਦੇ ਹੋਏ ਕਲੇਜੇ ਨੂੰ ਦਬਾਉਣ ਦਾ ਯਤਨ ਕਰ ਰਹੀ ਸੀ ਪਰ ਓਹ ਕਿਸੇਤਰਾਂ ਸਾਰ ਨਹੀਂ ਸੀ ਲੈਂਦਾ ਉਸਦੇ ਮੂੰਹ ਤੇ ਭੀ ਡਰ ਅਤੇ ਚਿੰਤਾ ਦੇ ਚਿੰਨ ਪ੍ਰਗਟ ਹੋ ਰਹੇ ਸਨ ਅਰ ਓਹ ਉਸ ਵੇਲੇ ਹੋਰ ਭੀ ਵਧ ਗਏ ਜਦ ਬਾਬਾ ਜੀ ਨੇ ਇਹ ਕਿਹਾ ਕਿ "ਓਹਏਯਾਰ ਕਿਥੇ ਹਨ ਜਿਨਾਂ ਦੇ ਪਿਛੇ ੨ ਤੁਸੀ ਏਥੇ ਅ ਈ ਹੋ।" ਛੇਕੜ ਲਾਚ ਰ ਹੋਕੇ ਗਲਾਂ ਬਣਾਕੇ ਮਾਯਾ ਰਾਣੀ ਨੇ ਆਪਣਾ ਕੰਮ ਕਢਣਾ ਚਾਹਿਆ ਅਰ ਆਪਣੇ ਆਪਨੂੰ ਚੰਗੀਤਰਾਂ ਸੰਭਾਲ ਕੇ ਕਿਹਾ:-

ਮਾਯਾ-(ਪਿਛਾਹਾ ਵਲ ਸੈਨਤ ਕਰਕੇ) ਓਹ ਦੋਵੇਂ ਏਯਾਰ ਓਧਰ ਪਏ ਹੋਏ ਹਨ ਜਿਨਾਂ ਨੂੰ ਮੈਂ ਆਪਣੀ ਹਿਕਮਤ ਨਾਲ ਬੇਹੋਸ਼ ਕਰ ਦਿਤਾ ਹੈ ਕੇਵਲ ਓਹ ਦੋਵੇਂ ਹੀ ਨਹੀਂ ਸਗੋਂ ਕਮਲਨੀ ਲਾਡਲੀ ਅਤੇ ਇਕ ਹੋਰ ਏਯਾਰ ਮੇਰੇ ਪੰਜੇ ਵਿਚ ਆ ਫਸਿਆ ਹੈ ਜਿਸ ਨਾਲ ਅਚਾਨਕ ਇਸ ਸੁਰੰਗ ਵਿਚ ਮੇਲ ਹੋਗਿਆ।

ਬਾਬਾ-(ਹੈਰਾਨ ਹੋਕੇ) ਕਮਲਨੀ ਅਤੇ ਲਾਡਲੀ!

ਮਾਯਾ:-ਜੀ ਹਾਂ, ਆਪਨੇ ਅਜੇ ਤਕ ਨਹੀਂ ਸੁਣਿਆ ਕਿ ਲਾਡਲੀ ਭੀ ਕਮਲਨੀ ਨਾਲ ਮਿਲ ਗਈ ਹੈ।

ਬਾਬਾ-ਓਹੋ! ਇਹ ਖਬਰ ਮੈਨੂੰ ਕਿਸਤਰਾਂ ਲਗਸਕਦੀ ਸੀ ਕਿਉਂਕਿ ਮੈਂ ਤਾਂ ਅਜੇਹੇ ਤਹਿਖਾਨੇ ਵਿਚ ਕੈਦ ਕੀਤਾ ਹੋਯਾ ਸਾਂ ਜਿਥੇ ਹਵਾ ਭੀ ਬੜੀ ਕਠਨਾਈ ਨਾਲ ਪਹੁੰਚ ਸਕਦੀ

ਸੀ ਹੱਛਾ ਚਲੋ ਜਰਾ ਮੈਂ ਉਨਾਂ ਏਯਾਰਾਂ ਨੂੰ ਤਾਂ ਵੇਖਾਂ।



ਹੁਣ ਬਾਬਾ ਜੀ ਓਸ ਪਾਸੇ ਤੁਰੇ ਜਿਥੇ ਰਾਜਾ ਗੋਪਾਲ ਸਿੰਘ, ਕਮਲਨੀ, ਲਾਡਲੀ ਅਤੇ ਦੋਵੇਂ ਏਯਾਰ ਬੇਹੋਸ਼ ਪਏ ਹੋਏ ਸਨ, ਬਾਬਾ ਜੀ ਦੇ ਪਿਛੇ ੨ ਹੀ ਨਾਗਰ ਅਤੇ ਮਾਯਾ ਰਾਣੀ ਭੀ ਕਾਲੇ ਪੱਥਰਾਂ ਤੋਂ ਬਚਦੀਆਂ ਹੋਈਆਂ ਤੁਰੀਆਂ, ਭਾਵੇਂ ਬਾਬਾ ਜੀ ਤੋਂ ਮਾਯਾ ਰਾਣੀ ਡਰਦੀ ਦਬਦੀ ਅਰ ਉਨਾਂ ਦੀ ਬਹੁਤ ਇੱਜ਼ਤ ਕਦਰ ਕਰਦੀ ਸੀ ਪਰ ਇਸ ਵੇਲੇ ਓਸਦੀ ਅਵਸਥਾ ਵਿਚ ਫਰਕ ਪੈਗਿਆ ਸੀ ਓਹ ਧੜਕਦੇ ਹੋਏ ਕਲੇਜੇ ਨਾਲ ਚੁਪ ਚਾਪ ਬਾਬਾ ਜੀ ਦੇ ਪਿਛੇ ੨ ਜਾ ਰਹੀ ਸੀ ਪਰ ਆਪਣਾ ਸੱਜਾ ਹੱਥ ਤਲਿਸਮੀ ਖੰਜਰ ਦੇ ਕਬਜ਼ੇ ਉਤੇ ਇਸਤਰਾਂ ਰਖਿਆ ਹੋਯਾ ਸੀ ਜੋ ਮਿਆਨੋਂ ਕੱਢਕੇ ਵਰਤਨ ਨੂੰ ਤਿਆਰ ਹੈ, ਸ਼ਾਇਦ ਇਸਦਾ ਇਹ ਕਾਰਨ ਹੋਵੇ ਕਿ ਓਹ ਬਾਬਾ ਜੀ ਉਤੇ ਵਾਰ ਕਰਨ ਦੀ ਸਲਾਹ ਰਖਦੀ ਹੋਵੇ ਕਿਉਂਕਿ ਓਸਨੂੰ ਨਿਸਚਾ ਸੀ ਕਿ ਰਾਜਾ ਗੋਪਾਲ ਸਿੰਘ ਨੂੰ ਵੇਖਦਿਆਂ ਹੀ ਬਾਬਾ ਜੀ ਵਿਗੜ ਖਲੋਣਗੇ ਅਰ ਇਕ ਗੁਪਤ ਭੇਦ ਦਾ ਜਿਸਦੀ ਓਨਾਂ ਨੂੰ ਖਬਰ ਨਹੀਂ ਸੀ ਪਤਾ ਲੱਗ ਜਾਣ ਦੇ ਕਾਰਨ ਵੱਧ ਘੱਟ ਕਹਿਣਗੇ, ਪਰ ਇਸਦੇ ਨਾਲ ਹੀ ਬਾਬਾ ਜੀ ਦੀ ਚਾਲ ਬੇ ਫਿਕਰੀ ਦੀ ਨਹੀਂ ਸੀ ਓਹ ਭੀ ਚੋਰੀ ੨ ਅੱਖੀ ਪਿਛੇ ਅਰ ਲਾਂਭੀ ਚਾਂਭੀ ਵੇਖਦੇ ਤੇ ਚੌਕੰਨੇ ਮਲੂਮ ਹੁੰਦੇ ਸਨ।

ਜਦ ਬਾਬਾ ਜੀ ਉਨਾਂ ਲੋਕਾਂ ਦੇ ਪਾਸ ਪਹੁੰਚੇ ਜੋ ਬੇਹੋਸ਼ ਪਏ ਹੋਏ ਸਨ ਤਾਂ ਮੋਮ ਬਤੀ ਦੇ ਚਾਨਣ ਨਾਲ ਇਕ ਇਕ ਨੂੰ ਵੇਖਣ ਲਗੇ ਜਦ ਉਨਾਂ ਦੀ ਨਜ਼ਰ ਰਾਜਾ ਗੋਪਾਲ

ਸਿੰਘ ਉਤੇ ਪਈ ਤਾਂ ਓਹ ਤ੍ਰਬੱਕ ਉਠੇ ਅਤੇ ਮਾਯਾ ਰਾਣੀ ਵਲ

ਦੇਖਕੇ ਬੋਲੇ "ਹੈਂ ਇਹ ਕੀ ਗਲ ਹੈ ? ਮੈਂ ਆਪਣੇ ਸਾਹਮਣੇ ਕਿਸਨੂੰ ਬੇਹੋਸ਼ ਪਿਆ ਹੋਯਾ ਹੋਯਾ ਦੇਖ ਰਿਹਾ ਹਾਂ।"

ਮਾਯਾ-(ਥਿੜਕਦੀ ਹੋਈ ਆਵਾਜ਼ ਨਾਲ) ਏਸੇ ਬਾਬਤ ਤਾਂ ਮੈਂ ਕਿਹਾ ਸੀ ਕਿ ਇਕ ਹੋਰ ਏਯਾਰ ਆ ਫਸਿਆ ਹੈ।

ਬਾਬਾ-ਓਹੋ ! ਇਹ ਤਾਂ ਰਾਜਾ ਗੋਪਾਲ ਸਿੰਘ ਹੈ ਜਿਸਨੂੰ ਮੋਇਆਂ ਕਈ ਵਰਹੇ ਹੋਗਏ ਹਨ, ਨਹੀਂ ਨਹੀਂ ਮੋਯਾ ਹੋਇਆ ਆਦਮੀ ਮੁੜਕੇ ਨਹੀਂ ਆ ਸਕਦਾ (ਕੁਛ ਠਹਿਰਕੇ) ਭਾਵੇਂ ਦੁਖ ਜਾਂ ਸ਼ੋਕ ਕਰਕੇ ਇਨਾਂ ਦੀ ਸੂਰਤ ਵਿਚ ਕੁਛ ਫਰਕ ਪੈਗਿਆ ਹੈ ਪਰ ਮੇਰੀ ਪਛਾਣ ਵਿਚ ਫਰਕ ਨਹੀਂ ਬੇਸ਼ਕ ਇਹ ਸਾਡਾ ਮਾਲਕ ਰਾਜਾ ਗੋਪਾਲ ਸਿੰਘ ਜੀ ਹਨ, ਜਿਨਾਂ ਦੀਆਂ ਨੇਕੀਆਂ ਨੇ ਸਾਨੂੰ ਆਪਣਾ ਸੇਵਕ ਬਨਾ ਲਿਆ ਸੀ ਜਿਸਦੀ ਬੁਧਿਮਾਨੀ ਅਤੇ ਮਿਲਨ ਸਾਰੀ ਪ੍ਰਸਿੱਧਸੀਜਿਸ ਕਰਕੇ ਲੋਕ ਇਨਾਂ ਦੀ ਸੇਵਾ ਵਿਚ ਰਹਿਣਾ ਆਪਣੀ ਇੱਜ਼ਤ ਸਮਝਦੇ ਸਨ ਓਹੋ ! ਤੂੰ ਇਨਾਂ ਵਲੋਂ ਸ ਨੂੰ ਧੋਖਾ ਦਿਤਾ ਭਾਵੇਂ ਤੇਰੇ ਭੈੜੇ ਕਰਮਾਂ ਨੂੰ ਮੈਂ ਚੰਗੀਤਰਾਂ ਜਾਣਦੀ ਸੀ ਅਰ ਜਾਣ ਬੁਝਕੇ ਕਈਆਂ ਕਾਰਨਾਂ ਕਰਕੇ ਅਣਡਿਠ ਕੀਤਾ ਹੋਇਆ ਸੀ ਪਰ ਪਤਾ ਨਹੀਂ ਸੀ ਜੋ ਇਸ ਭੈੜੇ ਕਰਮਾਂ ਦੀ ਹੱਦ ਏਥੋਂ ਤਕ ਪਹੁੰਚ ਚੁਕੀ ਹੈ(ਗੋਪਾਲ ਸਿੰਘ ਦੀ ਨਾੜੀ ਵੇਖਕੇ) ਧੰਨਜਵਾਦ ਹੈ ਪ੍ਰਮਾਤਮਾ ਦਾ ਜੋ ਮੈਂ ਆਪਣੇ ਮਾਲਕਨੂੰਜੀਊਂਦਾ ਵੇਖਦਾ ਹਾਂ।

ਮਾਯਾ:-ਬਾਬਾ ਜੀ ਆਪ ਕਾਹਲੀ ਨਾ ਕਰੋ ਅਰਬਿਨਾਂ ਸੋਚੇ ਸਮਝੇ ਮੈਨੂੰ ਆਪਣੀਆਂ ਗਲਾਂ ਨਾਲ ਦੁਖ ਨਾ ਦੇਵੋਜੋ ਮੈਂ

ਕਹਿੰਦੀ ਹਾਂ ਉਸਨੂੰ ਮੰਨੋ ਅਰ ਵਿਸ਼ਵਾਸ ਕਰੋ ਕਿ ਇਹਬੀਰੇਂਦ੍ਰ

ਸਿੰਘ ਦਾ ਏਯਾਰ ਹੈ ਜੋ ਰਾਜਾ ਦੀ ਸੂਰਤ ਬਣਕੇ ਕਈਆਂਦਿਨਾਂ ਤੋਂ ਪਰਜਾ ਨੂੰ ਭੜਕਾ ਰਿਹਾ ਹੈ, ਇਸਦੀ ਖਬਰ ਮੈਨੂੰ ਪਹਿਲਾਂ ਹੀ ਲੱਗ ਚੁਕੀ ਸੀ ਅਰ ਮੈਂ ਡੌਂਡੀ ਪਿਟਵਾ ਦਿਤੀ ਸੀ ਕਿ "ਇਕ ਏਯਾਰ ਰਾਜਾ ਦੀ ਸੂਰਤ ਬਣਕੇ ਲੋਕਾਂ ਨੂੰ ਭੜਕਾਉਣ ਆਯਾ ਹੈ ਜੋ ਉਸਦਾ ਸਿਰ ਵੱਢਕੇ ਮੇਰੇ ਪਾਸ ਲਿਆਵੇਗਾ ਇਕ ਲੱਖ ਰੁਪਯਾ ਇਨਾਮ ਦੇਵਾਂਗੀ" ਅੱਜ ਅਚਾਨਕ ਇਹ ਦੁਸ਼ਟ ਏਥੇ ਆ ਫਸਿਆ ਹੈ।

ਬਾਬ—(ਕੁਛ ਸੋਚਕੇ) ਸ਼ਾਇਦ ਏਹੋ ਗੱਲ ਹੋਵੇ ਪਰ ਤੂੰ ਤਾਂ ਕਿਹਾ ਸੀ ਕਿ ਭੂਤ ਨਾਥ ਅਤੇ ਦੇਵੀ ਸਿੰਘ ਦੇ ਪਿਛੇ ੨ ਮੈਂ ਇਸ ਸੁਰੰਗ ਵਿਚ ਆਈ ਹਾਂ ਫਿਰ ਇਹ ਲੋਕ ਤੈਨੂੰ ਕਿਸ ਤਰਾਂ ਮਿਲੇ ? ਕੀ ਅਗੇ ਹੀ ਇਸ ਸੁਰੰਗ ਵਿਚ ਬੈਠੇਹੋਏਸਨ?

ਮਾਯਾ:—ਹਾਂ ਜਦ ਮੈਂ ਇਸ ਸੁਰੰਗ ਵਿਚ ਆਕੇ ਭੂਤ ਨਾਥ ਤੇ ਦੇਵੀ ਸਿੰਘ ਨੂੰ ਬੇਹੋਸ਼ ਕਰ ਚੁਕੀ ਤਾਂ ਇਹ ਲੋਕ (ਹਥ ਨਾਲ ਸੈਨਤ ਕਰਕੇ) ਇਸ ਪਾਸਿਓਂ ਆ ਪਹੁੰਚੇ ਓਸ ਵੇਲੇ ਬੇਹੋਸ਼ੀ ਵਾਲੇ ਬਰੂਦ ਵਿਚੋਂ ਨਿਕਲਿਆ ਹੋਯਾ ਧੂੰਆਂ ਏਥੇ ਭਰਿਆ ਹੀ ਹੋਯਾ ਸੀ ਜਿਸ ਕਰਕੇ ਇਹ ਲੋਕ ਭੀ ਬੇਹੋਸ਼ ਹੋਕੇ ਲੇਟ ਗਏ।

ਬਾਬਾ—ਬੇਹੋਸ਼ੀ ਵਾਲੇ ਬਰੂਦ ਵਿਚੋਂ ਨਿਕਲਿਆ ਹੋਯਾ ਧੂੰਆਂ ! ਕੀ ਤੂੰ ਇਨਾਂ ਨੂੰ ਕਿਸੇਨਵੇਂ ਢੰਗਨਾਲਬੇਹੋਸ਼ ਕੀਤਾਹੈ?

ਮਾਯਾ—ਜਦ ਮੈਂ ਦੁਖੀ ਹੋਕੇ ਆਪਣੇ ਘਰੋਂ ਨਿਕਲ ਦੌੜੀ ਤਾਂ (ਤਲਿਸਮੀ ਤਮਾਚਾ ਤੇ ਗੋਲੀ ਵਿਖਾਕੇ) ਇਹ ਤਲਿ-ਸਮੀ ਤਮਾਚਾ ਅਤੇ ਗੋਲੀਆ ਕੱਢਕੇ ਨਾਲ ਲੈਂਦੀ ਆਈ ਏਸ਼ੋ

ਨਾਲ ਚਲਾਈ ਹੋਈ ਤਲਿਸਮੀ ਗੋਲੀ ਨੇ ਆਪਣਾ ਕੰਮ ਕੀਤਾ ਆਪ ਤਾਂ ਇਸਦਾ ਹਾਲ ਜਾਣਦੇ ਹੀ ਹੋ।

ਬਾਬਾ—ਠੀਕ ਹੈ (ਰਾਜਾ ਗੋਪਾਲ ਸਿੰਘ ਵਲ ਦੇਖਕੇ) ਪਰ ਮੈਂ ਕਿਸਤਰਾਂ ਕਹਾਂ ਕਿ ਇਹ ਬੀਰੇਂਦਰ ਸਿੰਘ ਦਾ ਏਯਾਰ ਹੈ ਹੱਛਾ ਵੇਖੋ ਮੈਂ ਹੁਣੇ ਇਸਦਾ ਪਤਾ ਲੈਂਦਾ ਹਾਂ।

ਬਾਬਾ ਜੀ ਨੇ ਆਪਣੇ ਝੋਲੇ ਵਿਚੋਂ ਇਕ ਸ਼ੀਸ਼ੀ ਕੱਢੀ ਜਿਸ ਵਿਚ ਕੋਈ ਅਰਕ ਭਰਿਆ ਹੋਯਾ ਸੀ ਓਸ ਅਰਕ ਨਾਲ ਆਪਣੀ ਉਂਗਲ ਭਿਉਂਕੇ ਗੋਪਾਲ ਸਿੰਘ ਦੀ ਗਲ ਉਤੇ ਜਿਥੇ ਤਿਲ ਦਾ ਦਾਗ ਸੀ ਲਾਈ ਅਰ ਕੁਛ ਚਿਰ ਠਹਿਰਕੇ ਕਪੜੇ ਨਾਲ ਪੂੰਝ ਸੁਟਿਆ ਅਰ ਚੰਗੀਤਰਾਂ ਵੇਖਕੇ ਬੋਲੇਃ—

ਨਹੀਂ !ਨਹੀਂ!!ਇਹਬੀਰੇਂਦ੍ਰ ਸਿੰਘਦਾਏਯਾਰ ਨਹੀਂ ਹੈ ਇਸਨੇ ਆਪਣਾ ਚੇਹਰਾ ਭੀ ਨਹੀਂ ਰੰਗਿਆਹੋਯਾਅਰਨਾਂਇਸਨੇ ਨਕਲੀ ਤਿਲ ਦਾ ਦਾਗ ਬਨਾਯਾ ਹੈ ਜੇ ਨਕਲੀ ਹੁੰਦਾ ਤਾਂ ਇਹ ਅਰਕ ਲਾਉਣ ਤੇ ਜ਼ਰੂਰ ਹਟ ਜਾਂਦਾ ਇਹ ਜ਼ਰੂਰ ਰਾਜਾ ਗੋਪਾਲ ਸਿੰਘ ਹੈ ਅਰ ਤੂੰ ਇਸ ਵਲੋਂ ਸਾਨੂੰ ਧੋਖਾ ਦਿਤਾ ਹੈ।

ਮਾਯਾਃ—ਇਹ ਨ ਸੋਚੋਬੀਰੇਂਦ੍ਰ ਸਿੰਘ ਦੇ ਏਯਾਰਆਪਣੇ ਮੂੰਹ ਉਤੇ ਕੱਚਾ ਰੰਗ ਨਹੀਂ ਲਾਉਂਦੇ ਹੁਣ ਹੀ ਤੇਜ ਸਿੰਘ ਨੇ ਮੇਰੇ ਏਯਾਰ ਬਿਹਾਰੀ ਸਿੰਘ ਨੂੰ ਧੋਖਾ ਦਿਤਾ ਸੀ ਓਸਦਾ ਮੂੰਹ ਅਜੇਹਾ ਰੰਗ ਦਿਤਾ ਸੀ ਕਿ ਹਜਾਰ ਯਤਨਕਰਨ ਤੇ ਭੀਬਿਹਾਰੀ ਸਿੰਘ ਓਸਨੂੰ ਸਾਫ ਨਹੀਂ ਕਰ ਸਕਿਆ, ਇਸਦਾ ਪੂਰਾ ਹਾਲ ਆਪ ਸੁਣੋਗੇ ਤਾਂ ਹੈਰਾਨ ਹੋਵੋਗੇ ਕਿ ਬੀਰੇਂਦਰ ਸਿੰਘਦੇਏਯਾਰ ਬੜੇ ਹੀ ਚਲਾਕ ਅਤੇ ਧੂਰਤ ਹਨ।

ਬਾਬਾ—ਪਰ ਨਹੀਂ ਮੇਰੀ ਦਵਾ ਵਿਅਰਥ ਜਾਣ ਵਾਲੀ

ਨਹੀਂ, ਹਾਂ ਇਕ ਗਲ ਹੋ ਸਕਦੀ ਹੈ।



ਮਾਯਾ:—ਓਹ ਕੀ ?

ਬਾਬਾ—ਸ਼ਾਇਦ ਤੂੰ ਸਾਨੂੰ ਰਾਜਾ ਗੋਪਾਲ ਸਿੰਘ ਵਲੋਂ ਧੋਖਾ ਨ ਦਿਤਾ ਹੋਵੇ ਇਹ ਆਪਹੀ ਸਾਨੂੰ ਧੋਖਾ ਦੇਕੇ ਕਿਤੇ ਚਲੇ ਗਏ ਹੋਣ।

ਮਾਯਾ:—ਨਹੀਂ ਇਹ ਭੀ ਨਹੀਂ ਹੋ ਸਕਦਾ।

ਬਾਬਾ:—ਬੇਸ਼ਕ ਨਹੀਂ ਹੋ ਸਕਦਾ ਅੱਛਾ ਮੈਂ ਇਨਾਂ ਨੂੰ ਹੋਸ਼ ਵਿਚ ਲਿਆਉਂਦਾ ਹਾਂ ਜੋ ਕੁਛ ਹੈ ਆਪੇ ਮਲੂਮਹੋਜਾਵੇਗਾ।

ਮਾਯਾ:—ਨਹੀਂ ਨਹੀਂ ਇਹ ਨਹੀਂ ਕਰਨਾ ਚਾਹੀਦਾ ਪਹਿਲੇ ਇਨਾਂ ਸਭਨਾਂ ਨੂੰ ਲੈ ਜਾਕੇ ਆਪਣੇ ਬੰਗਲੇ ਵਿਚ ਕੈਦ ਕਰੋ ਫਿਰ ਜੋ ਹੋਊ ਦੇਖਿਆ ਜਾਵੇਗਾ।

ਬਾਬਾ—ਮੈਂ ਇਹ ਗਲ ਨਹੀਂ ਮੰਨ ਸਕਦਾ।

ਮਾਯਾ:—(ਜੋਰ ਨਾਲ) ਜੋ ਮੈਂ ਕਹਿੰਦੀ ਹਾਂ ਓਹ ਮੰਨਣਾ ਹੀ ਪਵੇਗਾ।

ਬਾਬਾ—ਕਦੀ ਨਹੀਂ, ਮੈਨੂੰ ਇਸ ਵਿਚ ਬਹੁਤ ਕੁਛ ਸੰਦੇਹ ਹੈ ਰਾਜਾ ਸਾਹਿਬ ਦੇ ਨਾਲ ਹੀ ਮੈਂ ਕਮਲਨੀ ਅਤੇ ਲਾਡਲੀ ਨੂੰ ਭੀ ਹੋਸ਼ ਵਿਚ ਲਿਆਵਾਂਗਾ।

ਇਤਨਾ ਸੁਣਦਿਆਂ ਹੀ ਮਾਯਾ ਰਾਣੀ ਦੀ ਅਵੱਸਥਾ ਬਦਲ ਗਈ ਕ੍ਰੋਧ ਨਾਲ ਓਸਦੇ ਹੋਠ ਕੰਬਣ ਲਗ ਪਏ ਅੱਖਾਂ ਲਾਲ ਹੋਗਈਆਂ ਅਰ ਓਹ ਤਲਿਸਮੀ ਖੰਜਰ ਕੱਢਕੇ ਬਾਬਾ ਜੀ ਵਲ ਦੇਖਕੇ ਬੋਲੀ:—ਕੀ ਤੁਹਾਨੂੰ ਕੋਈ ਘੁਮੰਡ ਹੋਗਿਆ ਹੈ ਕੀ ਤੁਸੀਂ ਮੇਰੀ ਆਗਿਆ ਭੰਗ ਕਰਦੇ ਹੋ ? ਕੀ ਤੁਸੀਂ ਨਹੀਂ ਜਾਣਦੇ ਕਿ ਮੈਂ ਤਲਿਸਮ ਦੀ ਰਾਣੀ ਹਾਂ, ਮੈਂ ਜੋ ਚਾਹਾਂ ਕਰ

ਸਕਦੀ ਹਾਂ ਤੁਸੀਂ ਮੇਰਾ ਕੁਝ ਭੀ ਨਹੀਂ ਬਿਗਾੜ ਸਕਦੇ ਲੌ ਮੈਂ ਸਾਫ ਸਾਫ ਕਹਿ ਦੇਂਦੀ ਹਾਂ ਕਿ ਬੇਸ਼ਕ ਏਹੋ ਗੋਪਾਲ ਸਿੰਘ ਹੈ ਧਨਪਤ ਦੇ ਨਾਲ ਮੌਜਾਂ ਲੁਟਣ ਅਤੇ ਦੁਖ ਦੇਕੇ ਤਲਿਸਮ ਦਾ ਭੇਤ ਜਾਨਣ ਲਈ ਮੈਂ ਇਸਨੂੰ ਕੈਦ ਕਰ ਛਡਿਆ ਸੀ ਪਰ ਦੁਸ਼ਟ ਕਮਲਨੀ ਨੇ ਇਸਨੂੰ ਕੈਦੋਂ ਛੁਡਾ ਦਿਤਾ ਹੁਣ ਮੈਂ ਤੁਹਾਡੇ ਸਾਹਮਣੇ ਇਨ੍ਹਾਂ ਸਭਨਾਂ ਦੇ ਸਿਰ ਵੱਢਕੇ ਆਪਣਾ ਕ੍ਰੋਧ ਨਿਵਾ-ਰਨ ਕਰਾਂਗੀ। ਤੁਸੀਂ ਮੇਰਾ ਕੁਛ ਭੀ ਨਹੀਂ ਕਰ ਸਕਦੇ ਜੇਕੁਛ ਟੀਂ ਟਾ ਕਰੋਗੇ ਤਾਂ ਖੰਜਰ ਵਿਖਾਕੇ,ਇਸ ਖੰਜਰ ਨਾਲਪਹਿਲੇ ਤੁਹਾਡਾ ਹੀ ਕੰਮ ਸਾਫ ਕਰ ਦੇਵਾਂਗੀ।

ਬਾਬਾ:-(ਹੱਸਕੇ) ਬਸ ਬਸ ਬਹੁਤ ਨ ਭੁੜਕ ਭਾਵੇਂ ਮੈਂ ਬੁੱਢਾ ਹੀ ਹਾਂ ਪਰ ਤੁਹਾਥੋਂ ਦੋਹਾਂ ਇਸਤ੍ਰੀਆਂ ਤੋਂ ਨਹੀਂ ਹਾਰ ਖਾ ਸਕਦਾ ਮੈਂ ਓਹੋ ਕਰਾਂਗਾ ਜੋ ਮੇਰੇ ਮਨ ਵਿਚ ਆਵੇਗਾ ਜੇ ਤੂੰ ਤਲਿਸਮ ਦੀ ਰਾਣੀ ਹੈਂ ਤਾਂ ਮੈਂ ਭੀ ਤਲਿਸਮ ਦਾ ਦਰੋਗਾ ਹਾਂ ਮੇਰੇ ਪਾਸ ਭੀ ਬਹੁਤ ਸਾਰੀਆਂ ਅਦਭੁਤ ਵਸਤਾਂ ਹਨ ਇਸਦੇ ਬਿਨਾਂ ਤੂੰ ਮੇਰੇ ਨਾਲ ਵਿਗਾੜ ਕਰਕੇ ਕੁਛ ਦੀ ਲਾਭ ਨਹੀਂ ਲੈ ਸਕਦੀ ਅਰ ਹੁਣ ਤਾਂ ਤੂੰ ਸਾਫ ਹੀ ਮੰਨ ਲਿਆ ਹੈ ਕਿ..........

ਮਾਯਾ-(ਗਲ ਟੁਕਕੇ) ਹਾਂ ਹਾਂ ਮੰਨ ਲਿਆ ਪਰ ਫਿਰ ਭੀ ਕੈਂਹਦੀ ਹਾਂ ਕਿ ਤੇਰੇ ਬਿਨਾਂ ਮੇਰਾ ਕੁਛ ਭੀ ਨਹੀਂ ਵਿਗੜ ਸ਼ਕਦਾ ਮੈਂ ਓਹੋ ਕਰਾਂਗੀ ਜੋ ਮੇਰੇ ਮਨ ਵਿਚ ਆਵੇਗਾ ਤੈਨੂੰ ਆਪਣੇ ਦਰੋਗੇ ਪੁਣੇ ਦਾ ਘੁਮੰਡ ਹੈ ਤਾਂ ਵੇਖ ਮੈਂ ਤੈਨੂੰ ਆਪਣੀ ਹਿੰਮਤ ਵਿਖਾਉਂਦੀ ਹਾਂ।

ਏਨਾਂ ਕਹਿਕੇ ਮਾਯਾ ਰਾਣੀ ਨੇ ਤਲਿਸਮੀਖੰਜਰਦੀ ਮੁਠ ਦਬਾਈ ਓਸ ਵਿਚੋਂ ਬਿਜਲੀ ਵਾਂਗ ਚਮਕ ਹੋਈ ਅਰ ਜਦ ਮੁੱਠ

ਢਿਲੀ ਕਰ ਦਿਤੀ ਤਾਂ ਚਮਕ ਬੰਦ ਹੋਗਈ ਪਰ ਇਸਦਾ ਅਸਰ ਬਾਬਾ ਜੀ ਉਤੇ ਕੁਛ ਭੀ ਨਾ ਹੋਯਾ ਜਿਸ ਨਾਲ ਮਾਯਾ ਰਾਣੀ ਨੂੰ ਬੜਾ ਅਚੰਭਾ ਹੋਯਾ ਛੇਕੜ ਓਸਨੇ ਬੇਹੋਸ਼ ਕਰਨ ਦੀ ਨੀਤ ਨਾਲ ਤਲਿਸਮੀ ਖੰਜਰ ਬਾਬਾ ਜੀ ਦੇ ਸਰੀਰ ਨੂੰ ਲਾਦਿਤਾ ਪਰ ਇਸਦਾ ਭੀ ਕੁਛ ਅਸਰ ਨਾ ਹੋਇਆ ਬਾਬਾ ਜੀ ਜਿਉਂ ਦੇ ਤਿਉਂ ਖੜੇ ਰਹੇ। ਹੁਣ ਤਾਂ ਮਾਯਾ ਰਾਣੀ ਦੀ ਹੈਰਾਨੀ ਦਾ ਕੋਈ ਟਿਕਾਣਾ ਨ ਰਿਹਾ ਓਹ ਘਬਰਾਕੇ ਬਾਬਾ ਜੀ ਦੇ ਮੂੰਹ ਵਲ ਦੇਖਣ ਲਗ ਪਈ। ਜੇ ਤਲਿਸਮੀਖੰਜਰਵਿਚੋਂਚਮਕਨਾ ਨਿਕਲ ਦੀ ਤਾਂ ਓਸਨੂੰ ਜ਼ਰੂਰ ਸੰਦੇਹ ਹੁੰਦਾ ਕਿ ਏਹ ਤਲਿਸਮੀ ਖੰਜਰ ਸ਼ਾਇਦ ਓਹ ਨਹੀਂ ਹੈ ਜਿਸਦੀ ਉਪਮਾ ਭੂਤਨਾਥ ਨੇ ਕੀਤੀ ਸੀ ਪਰ ਹੁਣਓਹਖੰਜਰ ਉਤੇ ਕਿਸੇ ਤਰਾਂ ਭਰਮ ਨਹੀਂ ਕਰ ਸਕਦੀ।

ਯਮਾ:–(ਹੱਸਕੇ) ਹੁਣ ਸਚ ਕਹੋ ਮੇਰਾ ਘੁਮੰਡ ਠੀਕ ਹੈ ਕਿ ਨਹੀਂ ?

ਮਾਯਾ:–(ਤਲਿਸਮੀ ਖੰਜਰ ਵਲ ਦੇਖਕੇ) ਸ਼ਾਇਦਇਸ ਵਿਚ ਕੁਛ..................

ਬਾਬਾ–(ਗੱਲ ਟੁਕਕੇ) ਨਹੀਂ ਨਹੀਂ ਇਸ ਖ਼ੰਜਰ ਦੇ ਗੁਣ ਵਿਚ ਕੋਈ ਫਰਕ ਨਹੀਂ ਪਿਆ ਮੈਂ ਇਸ ਖੰਜਰ ਨੂੰਚੰਗੀ ਤਰਾਂ ਜਾਣਦਾ ਹਾਂ ਤੇਰੇ ਵਾਸਤੇ ਇਹ ਇਕ ਨਵੀਂ ਚੀਜ ਹੈ ਪਰ ਮੈਂ ਆਪਣੇ (ਰਾਜਾ ਗੋਪਾਲ ਸਿੰਘ ਵਲ ਸੈਨਤ ਕਰਕੇ) ਇਸ ਮਾਲਕ ਦੀ ਕ੍ਰਿਪਾ ਨਾਲ ਇਸਤਰਾਂ ਦੇ ਕਈ ਖੰਜਰ, ਤਲਵਾਰ, ਨੇਜ਼ੇ, ਕਟਾਰ ਆਦਿਕ ਦੇਖ ਅਰ ਵਰਤ ਚੁਕਾ ਹਾਂ ਪਰ ਜਦ ਮੈਂ ਤਲਿਸਮੀ ਕੰਮਾਂ ਵਿਚ ਸਿੱਧ ਵਾਂਗ ਹੋਗਿਆ ਤਾਂ ਇਨਾਂ ਤੁਛ ਚੀਜ਼ਾਂ ਦੀ ਕਦਰ ਮੇਰੇ ਮਨ ਵਿਚੋਂ ਹੱਟ ਗਈ, ਤੂੰ ਦੇਖਦੀ ਹੀ

ਹੈ ਕਿ ਇਸ ਖੰਜਰ ਦਾ ਕੁਛ ਅਸਰ ਮੇਰੇ ਉਤੇ ਨਹੀਂ ਹੁੰਦਾ,

ਅਸਲ ਗੱਲ ਤਾਂ ਇਹ ਹੈ ਕਿ ਤੈਨੂੰ ਮੇਰੇ ਬਲ ਦਾ ਪਤਾ ਹੀ ਨਹੀਂ, ਤੈਨੂੰ ਪਤਾ ਹੀ ਨਹੀਂ ਕਿ ਮੈਂ ਹਥੋਂ ਖਾਲੀ ਹੋਣ ਤੇ ਭੀ ਕੀ ਕੁਛ ਕਰ ਸਕਦਾ ਹਾਂ, ਬਸ ਮੈਂ ਆਪਣੇ ਬਲ ਦਾ ਭੇਤ ਖੋਲਣਾ ਭੀ ਉਚਿੱਤ ਨਹੀਂ ਸਮਝਦਾ, ੮ਰੰਤੂ ਸ਼ੋਕ ! ਤੂੰ ਮੇਰੀ ਹੀ ਜਾਨ ਲੈਣ ਨੂੰ ਤਿਆਰ ਹੋਗਈ, ਹੱਛਾ ਕੋਈ ਚਿੰਤਾ ਨਹੀਂ, ਅੱਜ ਤੱਕ ਮੈਂ ਤੇਰੀ ਇੱਜ਼ਤ ਕਰਦਾ ਸੀ ਤੂੰ ਜੋ ਕੁਛ ਭੁਲਾ ਬੁਰਾ ਕੀਤਾ ਓਸਨੂੰ ਵੇਖਕੇ ਭੀ ਮੈਂ ਅਣਡਿੱਠ ਕੀਤਾ ਪਰ ਹੁਣ ਵੇਖਦਾ ਹਾਂ ਕਿ ਤੂੰ...............

ਮਾਯਾ—(ਗੱਲ ਟੁਕਕੇ) ਸੁਣੋ ਸੁਣੋ ਆਪ ਜੋ ਕੁਛਕਹਿਣ ਵਾਲੇ ਹੋ ਮੈਂ ਸਮਝ ਗਈ ਮੇਰੀ ਇਹ (ਨੀਯਤ) ਮਨਸ਼ਾ ਸਿਰਫ ਸੀ ਤੇ ਨਾਂ ਹੈ ਕਿ ਆਪਦੀ ਜਾਨ ਲਵਾਂ ਕਿਉਂਕਿ ਮੈਂ ਸਿਰਫ ਆਪਦੇ ਭਰੋਸੇ ਹੀ ਨੱਚ ਭੁੜਕ ਰਹੀ ਹਾਂ ਆਪਦੀ ਸਹਾਇਤਾ ਨਾਲ ਹੀ ਮੈਂ ਵਡੇ ੨ ਬਹਾਦਰਾਂ ਨੂੰ ਕੁਛ ਨਹੀਂ ਸਮਝਦੀ। ਇਹ ਤਾਂ ਜ਼ਾਹਿਰ ਹੈ ਕਿ ਆਪ ਦੇ ਥੋੜੇ ਜੇਹੇ ਦਿਨ ਚਲੇ ਜਾਣ ਕਰਕੇ ਮੇਰੀ ਇਹ ਦੁਰਦਸ਼ਾ ਹੋਗਈ ਹੈ ਮੈਂ ਆਪਨੂੰ ਪਿਤਾ ਸਮਾਨ ਸਮਝਦੀ ਹਾਂ ਇਸ ਲਈ ਆਸ਼ਾ ਹੈ ਕਿ (ਹੱਥ ਜੋੜਕੇ) ਇਸ ਵੇਲੇ ਜੋ ਭੁਲ ਮੈਥੋਂ ਹੋ ਰਈ ਹੈ ਓਸਨੂੰ ਆਪ ਬਾਲ ਬਚਿਆਂ ਦੀ ਭੁਲ ਸਮਝਕੇ ਖਿਮਾ ਕਰੋਗੇ। ਇਸ ਗੱਲ ਦੇ ਕਰਨ ਨਾਲ ਮੇਰਾ ਏਹੋ ਭਾਵ ਸੀ ਕਿ ਕਿਸੇਤਰਾਂ ਆਪਨੂੰ ਰਾਜਾ ਗੋਪਾਲ ਸਿੰਘ ਨੂੰ ਮਾਰਨ ਤੇ ਰਾਜੀ ਕਰ ਲਵਾਂ।

ਬਾਬਾ ਜੀ ਉਤੇ ਤਲਿਸਮੀ ਖੰਜਰ ਦਾ ਕੁਛ ਅਸਰ ਨਾ ਹੁੰਦਾ ਵੇਖ ਮਾਯਾ ਰਾਣੀ ਘਬਰਾ ਉਠੀ ਓਹ ਬਹੁਤ ਹੀ ਡਰ

ਗਈ ਅਰ ਉਸਨੂੰ ਵਿਸ਼ਵਾਸ ਹੋ ਗਿਆ ਕਿ ਤਲਿਸਮੀ ਕੰਮਾਂ ਵਿਚ ਜਿਤਨੀ ਜਾਨਕਾਰੀ ਬਾਬਾ ਜੀ ਨੂੰ ਹੈ ਉਸਦਾ ਸੋਲ੍ਹਵਾਂ ਭਾਗ ਭੀ ਮੈਨੂੰ ਨਹੀਂ ਹੈ ਇਸਦੇ ਨਾਲ ਹੀ ਤਲਿਸਮੀ ਚੀਜ਼ਾਂ ਤੋਂ ਭੀ ਬਾਬਾ ਜੀ ਨੇ ਬਹੁਤ ਲਾਭ ਲਿਆ ਹੈ ਇਹ ਭੀ ਉਸੇ ਲਾਭ ਦਾ ਅਸਰ ਹੈ ਕਿ ਰਾਜਾ ਬੀਰੇਂਦ੍ਰ ਸਿੰਘ ਦੀ ਕੈਦ ਵਿਚੋਂ ਸੁਖਾਲੇ ਹੀ ਨਿਕਲ ਆਏ ਹਨ ਅਰ ਅਜੇਹੇ ਅਦਭੁਤ ਖੰਜਰ ਦਾ ਕੁਛ ਅਸਰ ਇਨ੍ਹਾਂ ਉਤੇ ਨਹੀਂ ਹੋਇਆ। ਹੁਣ ਓਹ ਇਸ ਗੱਲ ਨੂੰ ਸੋਚਣ ਲੱਗੀ ਕਿ ਅਜੇਹੇ ਆਦਮੀ ਨਾਲ ਵਿਗਾੜਨੀ ਚੰਗੀ ਗੱਲ ਨਹੀਂ ਸਗੋਂ ਜਿਸਤਰਾਂ ਹੋ ਸਕੇ ਰਾਜੀ ਕਰਨਾ ਚਾਹੀਦਾ ਹੈ ਫਿਰ ਸਮਾਂ ਹੋਣ ਤੇ ਜੇਹਾ ਹੋਊ ਦੇਖਿਆ ਜਾਵੇਗਾ।

ਏਹੋ ਜੇਹੀਆਂ ਬਹੁਤ ਸਾਰੀਆਂ ਗੱਲਾਂ ਮਾਯਾ ਰਾਣੀ ਝੱਟ ਪਟ ਸੋਚ ਗਈ ਅਰ ਏਸੇ ਹੀ ਕਰਕੇ ਓਹ ਅਧੀਨਤਾ ਨਾਲ ਬਾਬਾ ਜੀ ਨਾਲ ਗੱਲਾਂ ਕਰਨ ਲਗ ਪਈ ਜਦ ਓਹ ਆਪਣੀ ਗਲ ਪੂਰੀ ਕਰਕੇ ਚੁਪ ਹੋਗਈ ਤਾਂ ਬਾਬਾ ਜੀ ਮੁਸਕਰਾ ਪਏ ਅਰ ਕੁਛ ਸੋਚਕੇ ਕਿਹਾਃ—

ਹੱਛਾ ਮੈਂ ਤੇਰੇ ਇਸ ਦੋਖ ਨੂੰਭੀ ਖਿਮਾ ਕਰਦਾਹਾਂ ਪਰਮੈਂ ਇਹ ਨਹੀਂ ਚਾਹੁੰਦਾ ਕਿ ਰਾਜਾ ਗੋਪਾਲ ਸਿੰਘ ਨੂੰ ਕਿਸੇਤਰਾਂ ਦਾ ਦੁਖ ਪਹੁੰਚੇ ਜਿਨ੍ਹਾਂ ਨੂੰ ਢੇਰ ਚਿਰ ਪਿਛੋਂ ਮੈਂ ਇਸ ਅਵਸਥਾ ਵਿਚ ਦੇਖ ਰਿਹਾ ਹਾਂ।

ਮਾਯਾ:—ਤਾਂ ਆਪਨੇ ਖਿਮਾ ਹੀ ਕਾਂ ਕੀਤਾ? ਭਾਵੇਂ ਆਪ ਨੂੰ ਇਸ ਗਲ ਦਾ ਰੰਜ ਹੈ ਕਿ ਮੈਂ ਗੋਪਾਲ ਸਿੰਘ ਦੇਨਾਲ ਧੋਖਾ ਕੀਤਾ ਅਰ ਇਹ ਭੇਤ ਆਪ ਤੋਂ ਲੁਕਾ ਰਖਿਆ ਪਰ ਆਪ ਭੀ ਤਾਂ ਜ਼ਰਾ ਪੁਰਾਣੀਆਂ ਗੱਲਾਂ ਨੂੰ ਯਾਦ ਕਰੋ, ਖ਼ਾਸ ਕਰਕੇ ਉਸ


CC-0. Kashmir Research Institute, Srinagar. Digitized by eGangotri

ਹਨੇਰੀ ਰਾਤ ਦੀ ਗੱਲ ਜਿਸ ਵਿਚ ਮੇਰਾ ਵਿਆਹ ਪੁਤਲੇ ਕਰਕੇ

ਹੋਯਾ ਸੀ, ਓਹ ਸਾਰਾ ਕੰਮ ਤਾਂ ਆਪਦਾ ਹੀ ਹੈ! ਆਪ ਨੇ ਹੀ ਮੈਨੂੰ ਏਥੋਂ ਤਕ ਪੁਚਾਯਾ! ਹੁਣ ਜੇ ਮੇਰੀ ਦੁਰਦਸ਼ਾ ਹੋਵੇਗੀ ਤਾਂ ਕੀ ਆਪ ਬਚ ਜਾਓਗੇ? ਮੰਨ ਲਿਆ ਜਾਵੇ ਕਿ ਜੇ ਆਪ ਗੋਪਾਲ ਸਿੰਘ ਨੂੰ ਬਚਾ ਲਵੋ ਤਾਂ ਕੀ "ਲੱਛਮੀ ਦੇਵੀ" ਦਾ ਬਚਕੇ ਨਿਕਲ ਜਾਣਾ ਆਪ ਲਈ ਦੁਖਦਾਈ ਨਾ ਹੋਵੇਗਾ? ਅਰ ਜਦ ਇਸ ਗੱਲ ਦੀ ਖਬਰ ਗੋਪਾਲ ਸਿੰਘ ਨੂੰ ਹੋਵੇਗੀ ਤਾਂ ਕੀ ਓਹ ਆਪਨੂੰ ਛਡ ਦੇਵੇਗਾ? ਬੇਸ਼ੱਕ ਜੋ ਕੁਛ ਮੈਂ ਅੱਜ ਤਕ ਕੀਤਾ ਹੈ ਓਹ ਆਪਦਾ ਦੋਸ਼ ਹੀ ਸਮਝਿਆ ਜਾਵੇਗਾ ਮੈਂ ਇਸਨੂੰ ਏਸੇ ਲਈ ਕੈਦ ਕੀਤਾ ਸੀ ਕਿ ਲੱਛਮੀ ਦੇਵੀ ਵਾਲਾ ਭੇਤ ਇਸ ਨੂੰ ਮਾਲੂਮ ਨਾ ਹੋ ਸਕੇ, ਅਤੇ ਇਹ ਨਾ ਮਲੂਮ ਹੋ ਜਾਵੇ ਕਿ ਦਰੋਗੇ ਦੀ ਕਰਤੂਤ ਨੇ ਲਛਮੀ ਦੇਵੀ ਦੀ ਥਾਂ............

ਏਨਾਂ ਕਹਿਕੇ ਮਾਯਾ ਰਾਣੀ ਚੁਪ ਹੋਗਈ ਅਰ ਬੜੇ ਧਿਆਨ ਨਾਲ ਦਰੋਗੇ ਦੇ ਮੂੰਹ ਵਲ ਦੇਖਣ ਲਗ ਪਈ, ਮਾਨੋਂ ਇਸ ਗੱਲ ਦਾ ਪਤਾ ਲਾਉਣਾ ਚਾਹੁੰਦੀ ਹੈ ਕਿ ਬਾਬਾ ਜੀ ਦੇ ਮਨ ਉਤੇ ਮੇਰੀਆਂ ਗੱਲਾਂ ਦਾ ਕੀ ਅਸਰ ਹੋਯਾ ਹੈ, ਦਰੋਗਾ ਸਾਹਿਬ ਭੀ ਮਾਯਾ ਰਾਣੀ ਦੀਆਂ ਗੱਲਾਂ ਸੁਣਕੇ ਸੋਚ ਵਿਚ ਪੈ ਗਏ ਥੋੜੇ ਹੀ ਚਿਰ ਪਿਛੋਂ ਦਰੋਗੇ ਨੇ ਸਿਰ ਚੁਕਿਆ ਅਰ ਮਾਯਾ ਰਾਣੀ ਵਲ ਦੇਖਕੇ ਕਿਹਾ ਹੱਛਾ ਬਹੁਤੀਆਂ ਗਲਾਂ ਦੀ ਕੋਈ ਲੋੜ ਨਹੀਂ ਮੈਂ ਪ੍ਰਣ ਕਰਦਾ ਹਾਂ ਕਿ ਗੋਪਾਲ ਸਿੰਘ ਵਲੋਂ ਤੇਰੇ ਉਤੇ ਕੋਈ ਜ਼ੋਰ ਨਹੀਂ ਪਾਵਾਂਗਾ ਅਰ ਇਸ ਤੋਂ ਵਧੀਕ ਕੁਛ ਨ ਕਹਾਂਗਾ ਕਿ ਇਨਾਂ ਨੂੰ ਮਾਰਨ ਦੀ ਸਲਾਹ ਛੱਡਕੇ ਕੁਛ ਦਿਨ ਕੈਦ ਵਿਚ ਰਖਨਾ ਜਰੂਰੀ ਹੈ ਮਗੋਂ ਕਮਲਨੀ

ਲਾਰਲੀ, ਡੂਰ ਨਾਥ ਅਤੇ ਦੇਵੀ ਸਿੰਘ ਨੂੰ ਕੈਦ ਵਿਚ ਰਖਣਾ

ਭੀ ਉਚਿਤ ਹੈ ਹਾਂ ਜਦ ਮੈਂ ਓਨਾਂ ਬਿਪਤਾ ਨੂੰ ਹਟਾ ਲਵਾਂਗਾ ਜਿਨਾਂ ਕਰਕੇ ਤੈਨੂੰ ਆਪਣਾ ਰਾਜ ਛਡਣਾ ਪਿਆ ਹੈ ਅਰ ਫੇਰ ਤੈਨੂੰ ਓਸੇ ਦਰਜੇ ਵਿਚ ਪੁਚਾ ਦੇਵਾਂਗਾ ਤਾਂ ਜੋ ਤੇਰੇ ਜੀ ਵਿਚ ਆਵੇ ਕਰੀਂ, ਬਸ ਬਸ ਹੁਣ ਇਸ ਗੱਲ ਵਿਚ ਨ ਬੋਲ ਜੋ ਮੈਂ ਕਿਹਾ ਹੈ ਓਹੋ ਕਰ ਨਹੀਂ ਤਾਂ ਤੈਨੂੰ ਕਦੇ ਪੂਰਾ ਸੁਖ ਨਹੀਂ ਮਿਲ ਸਕੇਗਾ।

ਮਾਯਾ:—ਹੱਛਾ ਏਸੇਤਰਾਂ ਹੀ ਸਹੀ ਪਰ ਇਹ ਦਸੋ ਕਿ ਇਨਾਂ ਨੂੰ ਕੈਦ ਕਿਥੇ ਕਰੋਗੇ ?

ਬਾਬਾ—ਇਸ ਲਈ ਮੇਰਾ ਬੰਗਲਾ ਚੰਗਾ ਥਾਂ ਹੋਵੇਗਾ।

ਮਾਯਾ:—ਅਰ ਮੇਰੇ ਰਹਿਣ ਲਈ ਕੇਹੜਾ ਟਿਕਾਣਾ ਸੋਚ ਰਖਿਆ ਹੈ ?

ਬਾਬਾ—ਵਾਹ ! ਕੀ ਤੂੰ ਸਮਝੀ ਹੈਂ ਕਿ ਤੈਨੂੰ ਬਹੁਤ ਚਿਰ ਰਾਜ ਤੋਂ ਵਖਰਾ ਰਹਿਣਾ ਪਵੇਗਾ ? ਨਹੀਂ ਨਹੀਂ ਇਕ ਦੋ ਦਿਨਾਂ ਵਿਚ ਹੀ ਓਨਾਂ ਸਭਨਾਂ ਦਾ ਮੂੰਹ ਕਾਲਾ ਕਰਾਂਗਾ ਜੋ ਤੇਰੇ ਨੌਕਰ ਹੋਕੇ ਤੇਰੇ ਵਿਰੁਧ ਹੋ ਰਹੇ ਹਨ ਅਰ ਤੈਨੂੰ ਓਸ ਪਦਵੀ ਉਤੇ ਬਿਠਾਵਾਂਗਾ ਜਿਸ ਉਤੇ ਤੂੰ ਮੇਰੇ ਸਾਹਮਣੇ ਸੀ, ਹਾਂ ਇਕ ਚੀਜ਼ ਦੇ ਬਿਨਾਂ ਜ਼ਰੂਰ ਹਰਜ ਹੋਵੇਗਾ।

ਮਾਯਾ:—ਓਹ ਕੀ ? ਸ਼ਾਇਦ ਆਪਦਾ ਭਾਵ ਅਜਾਇਬ ਘਰ ਦੀ ਕੁੰਜੀ ਤੋਂ ਹੈ।

ਬਾਬਾ—ਹਾਂ ਮੇਰਾ ਭਾਵ ਅਜਾਇਬ ਘਰ ਦੀ ਕੁੰਜੀ ਤੋਂ ਹੀ ਹੈ ਕੀ ਤੂੰ ਆਪਣੇ ਕਮਰੇ ਵਿਚ ਛਡ ਆਈ ਹੈਂ ?

ਮਾਯਾ:—ਜੀ ਨਹੀਂ ਓਹ ਮੇਰੇ ਪਾਸ ਹੈ ਜਦ ਮੈਂ ਲਾਚਾਰ

ਹੋਕੇ ਆਪਨੇ ਘਰ ਨਸੀ ਸਾਂ ਤਾਂ ਇਕ ਏਹੋ ਹੀ ਚੀਜ਼ ਹੈ ਜੋ ਮੈਂ ਨਾਲ ਲਿਆਈ ਸਾਂ।

ਬਾਬਾ—ਵਾਹ ਵਾਹ! ਬੜੀ ਚੰਗੀ ਗੱਲ ਹੋਈ ਹੱਛਾ ਓਹ ਕੁੰਜੀ ਮੇਰੇ ਹਵਾਲੇ ਕਰੋ ਫੇਰ ਹੋਰ ਗੱਲਾਂ ਹੋਣਗੀਆਂ।

ਮਾਯਾ:—(ਅਜੈਬ ਘਰ ਦੀ ਕੁੰਜੀ ਬਾਬਾ ਜੀ ਨੂੰ ਦਕੇ) ਲੋ ਹਾਜ਼ਰ ਹੈ ਜਿਥੋਂ ਤਕ ਹਕੇ ਛੇਤੀ ਏਥੋਂ ਚਲਨਾ ਚਾਹੀਦਾ ਹੈ।

ਬਾਬਾ—ਹਾਂ ਹਾਂ ਮੈਂ ਭੀ ਇਹ ਚਾਹੁੰਦਾ ਹਾਂ ਭਲਾ ਇਹ ਤਾਂ ਦੱਸੋ ਤਲਿਸਮੀ ਖੰਜਰ ਤੁਸਾਂ ਕਿਥੋਂ ਲਿਆ?

ਮਾਯਾ:—ਇਹ ਤਲਿਸਮੀ ਖੰਜਰ ਕਮਲਨੀ ਨੇ ਭੂਤਨਾਥ ਅਤੇ ਰਾਜਾ ਗੋਪਾਲ ਸਿੰਘ ਨੂੰ ਦਿਤਾ ਸੀ, ਜੋ ਇਸ ਵੇਲੇ ਇਨਾਂ ਸਭਨਾਂ ਨੂੰ ਬੇਹੋਸ਼ ਕਰਨ ਨਾਲ ਮੈਨੂੰ ਮਿਲੇ, ਇਕ ਤਾਂ ਮੈਂ ਲੈ ਲਿਆ ਹੈ, ਅਤੇ ਦੂਸਰਾ ਨਾਗਰ ਨੂੰ ਦਿਤਾ ਹੈ। ਮੈਂ ਸੁਣਿਆ ਹੈ ਕਿ ਏਸੇ ਤਰਾਂ ਦੇ ਹੋਰ ਭੀ ਕਈ ਖੰਜਰ ਕਮਲਨੀ ਨੇ ਆਪਣੇ ਸਾਥੀਆਂ ਨੂੰ ਦਿਤੇ ਹਨ, ਪਰ ਪਤਾ ਨਹੀਂ ਜੋ ਇਸ ਵੇਲੇ ਓਹ ਕਿਥੇ ਹਨ।

ਬਾਬਾ—ਠੀਕ ਹੈ ਹੱਛਾ ਇਹ ਕੰਮ ਤੂੰ ਬਹੁਤ ਹੀ ਚੰਗਾ ਕੀਤਾ ਜੋ ਅਜੈਬ ਘਰ ਦੀ ਕੁੰਜੀ ਲੈ ਆਈ ਹੈਂ ਨਹੀਂ ਤਾਂ ਬੜਾ ਹਰਜ ਹੁੰਦਾ।

ਮਾਯਾ:—ਜੀ ਹਾਂ।

ਮਾਯਾਰਾਣੀ ਨੇ ਕੁੰਜੀ ਵਲੋਂ ਭੀ ਦਰਗੇ ਅਗੇ ਝੂਠ ਬੋਲਿਆ ਭਾਵੇਂ ਓਹ ਕੁੰਜੀ ਓਸਨੇ ਭੂਤ ਨਾਥ ਨੂੰ ਦੇ ਦਿਤੀ ਸੀ, ਅਰ ਇਸ ਵੇਲੇ ਗੋਪਾਲ ਸਿੰਘ ਪਾਸੋਂ ਮਿਲੀ ਸੀ ਪਰ ਭੂਤਨਾਥ ਦਾ ਨਾਉਂ ਲੈਣਾ ਉਚਿਤ, ਨ ਸਮਝਿਆ ਕਿਉਂਕੇ ਓਹ ਕੁੰਜੀ ਭੂਤ ਨਾਥ ਨੂੰ ਗੋਪਾਲ ਸਿੰਘ ਦੀ ਜਾਨ ਲੈਣ ਦੇ ਬਦਲੇ ਵਿਚ ਦਿਤੀ ਸੀ,

ਅਰ ਇਹ ਗਲ ਓਹ ਬਾਬਾ ਜੀ ਨੂੰ ਦੱਸਣੀ ਨਹੀਂ ਚਾਹੁੰਦੀ ਸੀ

ਏਸੇ ਲਈ ਬਹਾਨਾ ਕਰ ਗਈ।

ਮਾਯਾ ਰਾਣੀ ਅਤੇ ਨਾਗਰ ਨੂੰ ਨਾਲ ਲੈਕੇ ਬਾਬਾ ਜੀ ਓਥੋਂ ਤੁਰ ਪਏ ਅਰ ਓਸ ਥੰਮ ਕੋਲ ਪਹੁੰਚੇ ਜਿਸਦੇ ਉਤੇ ਗਰਾਰੀ ਦਾਰ ਪਹੀਆ ਲੱਗਾ ਹੋਯਾ ਸੀ ਹੁਣ ਮਾਯਾ ਰਾਣੀ ਬੜੀ ਡੂੰਘੀ ਨਜਰ ਨਾਲ ਵੇਖਣ ਲਗੀ ਕਿ ਬਾਬਾ ਜੀ ਕਿਸਤਰਾਂ ਬੂਹਾ ਖੋਹਲਦੇ ਹਨ ਅਰ ਜਦ ਬਾਬਾ ਜੀ ਨੇ ਓਸ ਗਰਾਰੀ ਦਾਰ ਪਹੀਏ ਨੂੰ ਭੁਵਾਕੇ ਬੂਹਾ ਖੋਹਲਿਆ ਤਾਂ ਮਾਯਾ ਰਾਣੀ ਨੂੰ ਬੜਾ ਅਚਰਜ ਹੋਯਾ ਕਿਉਂਕਿ ਪਹਿਲਾਂ ਓਹ ਕਈ ਵਾਰੀ ਇਸਨੂੰ ਪੁਠਾ ਸਿਧਾ ਭੁਵਾ ਚੁਕੀ ਸੀ ਪਰ ਬੂਹਾ ਨਹੀਂ ਖੁਲਿਆ ਸੀ। ਮਾਯਾ ਰਾਣੀ ਨੇ ਬੜੇ ਉਤਸ਼ਾਹ ਨਾਲ ਇਸਦਾ ਕਾਰਨ ਪੁਛਿਆ ਅਰ ਕਿਹਾ:—ਏਸੇ ਪਹੀਏ ਨੂੰ ਮੈਂ ਪਹਿਲੇ ਕਈ ਵਾਰੀ ਭੁਵਾ ਚੁਕੀ ਸੀ ਪਰ ਬੂਹਾ ਨ ਖੁਲਿਆ ਹੁਣ ਕਿਉਂ ਖੁਲ ਗਿਆ? ਇਸਦੇ ਉਤਰ ਵਿਚ ਬਾਬਾਜੀ ਹੱਸਕੇ ਬੋਲੇ ਇਸਦਾ ਕਾਰਨ ਫਿਰ ਕਿਸੇ ਵੇਲੇ ਤੈਨੂੰ ਦੱਸਾਂਗਾ ਕਿਉਂਕਿ ਸਮਝਾਉਣ ਵਿਚ ਬਹੁਤ ਚਿਰ ਲਗੇਗਾ ਅਰ ਪਹਿਲਾਂ ਓਨ੍ਹਾਂ ਕੰਮਾਂ ਨੂੰ ਕਰਲੈਣਾ ਚਾਹੀਏ ਜਿਨਾਂ ਦਾ ਕਰ ਲੈਣਾ ਬਹੁਤ ਜਰੂਰੀ ਹੈ।

ਇਹ ਉੱਤਰ ਸੁਣਕੇ ਮਾਯਾਰਾਣੀ ਚੁੱਪ ਹੋਗਈ ਅਰ ਇਹ ਸੋਚ ਲਿਆ ਕਿ ਹੱਛਾ ਕਿਸੇ ਦੂਸਰੇ ਵੇਲੇ ਪਤਾ ਲਗ ਜਾਵੇਗੀ ਕਿਉਂਕਿ ਓਹ ਇਸ ਵੇਲੇ ਬਾਬਾ ਜੀ ਤੋਂ ਬਹੁਤ ਡਰੀ ਹੋਈ ਸਾ ਅਰ ਕਿਸੇ ਗੱਲ ਵਿਚ ਜਿਦ ਕਰਨੀ ਉਚਿਤ ਨਹੀਂ ਸਮਝਦੀ ਸੀ। ਬਾਬਾ ਜੀ ਨੇ ਬੂਹਾ ਖੋਹਲਣ ਦਾ ਭੇਤ ਜਾਣ ਬੁਝਕੇ ਮਾਯਾਰਾਣੀ ਤੋਂ ਲੁਕਾ ਰਖਿਆ ਕਿਉਂਕਿ ਇਸਦਾ ਭੇਤ ਓਹ

ਖੋਹਲਣਾ ਨਹੀਂ ਚਾਹੁੰਦੇ ਸਨ, ਭਾਵੇਂ ਮਾਯਾ ਰਾਣੀ ਨੂੰ ਬੂਹਾ

ਖੋਹਲਣ ਦਾ ਭੇਤ ਮਲੂਮ ਨਹੀਂ ਹੋਯਾ ਪਰ ਅਸੀਂ ਆਪਣੇ ਪਾਠਕਾਂ ਨੂੰ ਦੱਸ ਦੇਂਦੇ ਹਾਂ। ਲੋਹੇ ਦੇ ਥੰਮ ਉਤੇ ਜੋ ਗਰਾਰੀਦਾਰ ਪਹੀਆ ਸੀ ਓਸਨੂੰ ਭੁਵਾਉਣ ਨਾਲ ਬੂਹਾ ਬੰਦ ਹੋ ਜਾਂਦਾ ਸੀ ਪ੍ਰੰਤੂ ਖੋਹਲਣ ਵੇਲੇ ਓਸਨੂੰ ਗਿਣਕੇ ਭੁਵੌਣਾ ਪੈਂਦਾ ਸੀ। ਪਹਿਲਾਂ ਤਾਂ ਇਕੀ ਵਾਰੀ ਖਬੇ ਪਾਸੇ ਇਸਦੇ ਪਿਛੋਂ ਬਾਰਾਂ ਵੇਰੀ ਸੱਜੇ ਪਾਸੇ ਫੇਰ ਨੌਂ ਵਾਰੀ ਖਬੇ ਪਾਸੇ ਭੁਵਾਉਣ ਨਾਲ ਬੂਹਾ ਖੁਲਦਾ ਸੀ ਜੇ ਇਸ ਤੋਂ ਵਧ ਘਟ ਪਹੀਆ ਭੌਂ ਜਾਵੇ ਤਾਂ ਬੂਹਾ ਨਹੀਂ ਸੀ ਖੁਲਦਾ। ਬੂਹਾ ਖੋਹਲਣ ਵੇਲੇ ਬਾਬਾ ਜੀ ਨੇ ਬੜੀ ਤੇਜੀ ਨਾਲ ਗਿਣਕੇ ਪਹੀਆ ਭੁਵਾਯਾ ਪਰ ਮਾਯਾ ਰਾਣੀ ਨੇ ਓਸਦੀ ਗਿਣਤੀ ਵਲ ਕੁਛ ਧਿਆਨ ਨ ਕੀਤਾ।

ਮਾਯਾ ਰਾਣੀ ਅਤੇ ਨਾਗਰ ਨੂੰ ਨਾਲ ਲੈਕੇ ਬਾਬਾ ਜੀ ਸੁਰੰਗੋਂ ਬਾਹਰ ਨਿਕਲੇ ਤਾਂ ਸਵੇਰਾ ਹੋ ਚੁਕਾ ਸੀ, ਪਰ ਸੂਰਜ ਅਜੇ ਨਹੀਂ ਸੀ ਨਿਕਲਿਆ। ਟਿਲੇ ਉਤੇ ਚੜ੍ਹਕੇ ਦੇਖਿਆ ਤਾਂ ਸਭ ਪਾਸੇ ਸ਼ਾਂਤੀ ਵਰਤੀ ਹੋਈ ਸੀ ਇਸ ਲਈ ਏਹੋ ਸਲਾਹ ਹੋਈ ਕਿ ਹੁਣੇ ਹੀ ਗੋਪਾਲ ਸਿੰਘ, ਭੂਤਨਾਥ, ਕਮਲਨੀ, ਅਤੇ ਲਾਡਲੀ ਨੂੰ ਏਥੋਂ ਕਢਕੇ ਬੰਗਲੇ ਵਿਚ ਪੁਚਾਉਣਾ ਚਾਹੀਦਾ ਹੈ। ਨਾਗਰ ਭੱਜਕੇ ਲੀਲਾ ਅਤੇ ਬਾਕੀ ਦੀਆਂ ਦਾਸੀਆਂ ਨੂੰ ਸੱਦ ਲਿਆਈ। ਹੁਣ ਇਹ ਵਿਚਾਰ ਹੋਣ ਲਗੀ ਕਿ ਸਾਰੇ ਕੈਦੀਆਂ ਨੂੰ ਕਿਥੇ ਕੈਦ ਕਰਨਾ ਚਾਹੀਦਾ ਹੈ, ਬਾਬਾ ਜੀ ਦੀ ਸਲਾਹ ਹੋਈ ਕਿ ਪੰਜਾਂ ਕੈਦੀਆਂ ਨੂੰ ਅਜੈਬ ਘਰ ਦੀ ਡੇਓਢੀ ਵਿਚ ਕੈਦ ਕਰਨਾ ਚਾਹੀਦਾ ਹੈ* ਪਰ ਮਾਯਾ ਰਾਣੀ ਨੇ ਕੁਛ ਸੋਚ ਵਿਚਾਰਕੇ

---

*ਅਜੈਬ ਘਰ ਦੀ ਡਿਓਢੀ ਤੋਂ ਓਸ ਕੋਠੜੀ ਦਾ ਭਾਵ ਹੈ ਜਿਸ ਵਿਚ ਧਨਪਤ ਅਤੇ ਮਾਯਾ ਰਾਣੀ ਨੂੰ ਭੂਤਨਾਥ ਓਸ ਵੇਲੇ ਲੈ ਗਿਆ ਸੀ ਜਦ ਰਾਜਾ ਗੋਪਾਲ ਸਿੰਘ ਨੂੰ ਮਾਰਨ ਦਾ ਯਤਨ ਕੀਤਾ ਸੀ ਓਸੇ ਕੋਠੜੀ ਵਿਚ ਗੋਪਾਲ ਸਿੰਘ ਦੀ ਨਕਲੀ ਲੋਥ ਵਿਖਾਈ ਸੀ। (ਦੇਖੋ ਸੰਤਤ ਹਿਸਾ ੮ ਕਾਂਡ ੧੧)

ਕਿਹਾ ਨਹੀਂ ਇਨਾਂ ਨੂੰ ਮੈਗਜ਼ੀਨ ਦੇ ਨਾਲ ਤਹਖ਼ਾਨੇ ਵਿਚ

ਕੈਦ ਕਰਨਾ ਚਾਹੀਦਾ ਹੈ। ਮਾਯਾ ਰਾਣੀ ਦੀ ਗੱਲ ਸੁਣਕੇ ਬਾਬਾ ਜੀ ਦੇ ਹੋਠ ਫੁਰਕਣ ਲਗ ਪਏ ਮਥੇ ਉਤੇ ਭੀ ਇਕ ਦੋ ਤੀਉੜੀਆਂ ਪੈਗਈਆਂ ਜਿਸ ਤੋਂ ਮਾਲੂਮ ਹੁੰਦਾਸੀਕਿ ਬਾਬਾ ਜੀ ਨੂੰ ਕ੍ਰੋਧ ਚੜ੍ਹ ਆਯਾ ਪਰ ਬਾਬਾ ਜੀ ਨੇ ਬੜੀ ਹੀ ਛੇਤੀ ਦੂਸਰੇ ਪਾਸੇ ਮੂੰਹ ਕਰਕੇ ਆਪਣੇ ਆਪ ਨੂੰ ਸੰਭਾਲਿਆ ਤਾਂਕਿ ਸਾਡੀ ਸੂਰਤ ਵੇਖਕੇ ਮਾਯਾ ਰਾਣੀ ਕੁਛ ਹਾਲ ਮਲੂਮ ਨ ਕਰ ਸਕੇ। ਬਾਬਾ ਜੀ ਨੂੰ ਚੁਪ ਵੇਖਕੇ ਮਾਯਾ ਰਾਣੀ ਨੇ ਫਿਰ ਕਿਹਾ "ਕੈਦੀਆਂ ਨੂੰ ਮੈਗਜ਼ੀਨ ਦੇ ਨਾਲ ਦੀ ਕੋਠੜੀ ਵਿਚਕੈਦਕਰਨਾ ਚੰਗਾ ਹੋਵੇਗਾ।" ਇਹ ਸੁਣਕੇ ਬਾਬਾ ਜੀ ਨੇ ਹੱਸਕੇ ਕਿਹਾ ਅੱਛਾ ਜਿਸਤਰਾਂ ਤੂੰ ਕਹੇਂ ਉਸੇਤਰਾਂ ਕੀਤਾ ਜਾਵੇਗਾ।

ਅਸੀਂ ਪਹਿਲਾਂ ਲਿਖ ਆਏ ਹਾਂ ਕਿ ਇਸ ਮਕਾਨ ਦੀਆਂ ਚੌਹਾਂ ਨੁਕਰਾਂ ਉਤੇ ਚਾਰ ਕੋਠੜੀਆਂ ਅਤੇ ਚਾਰ ਦਲਾਨ ਹਨ, ਬੰਗਲੇ ਵਿਚ ਜਾਣ ਲਈ ਜੋ ਸਦਰ ਦਰਵਾਜਾ ਹੈ ਉਸਦੇ ਸਜੇ ਪਾਸੇ ਵਾਲੀ ਕੋਠੜੀ ਵਿਚ ਦੋ ਤਹਿਖਾਨੇ ਹਨ ਇਕ ਨੂੰ ਤਾਂ ਮੈਗਜ਼ੀਨ ਆਖਿਆ ਜਾਂਦਾ ਹੈ ਉਸ ਵਿਚ ਬਰੂਦ ਅਤੇ ਕਈ ਛੋਟੀਆਂ ੨ ਤੋਪਾਂ ਰੱਖੀਆਂ ਹੋਈਆਂ ਹਨ ਉਸਦੇ ਨਾਲ ਹੀ ਜੋ ਦੂਸਰਾ ਤਹਿਖਾਨਾ ਹੈ ਉਸ ਵਿਚ ਬਾਬਾ ਜੀ ਦਾ ਖਜਾਨਾਰਹਿੰਦਾ ਹੈ ਉਸੇ ਖਜਾਨੇ ਵਾਲੇ ਤਹਿਖਾਨੇ ਵਿਚ ਕੈਦੀਆਂ ਨੂੰ ਬੰਦ ਕਰਨ ਦੀ ਸਲਾਹ ਮਾਜਾਰਾਣੀ ਨੇ ਦਿਤੀ ਮਗਰ ਬਾਬਾ ਜੀ ਨੇਭੀਉਹ ਪ੍ਰਵਾਨ ਕਰ ਲਈ।

ਬਾਬਾ ਜੀ ਉਸ ਕੋਠੜੀ ਦੇਅੰਦਰਗਏ ਉਥੇ ਕੰਧ ਵਿਚ ਦੋਹੀਂ ਪਾਸੀਂ ਲੋਹੇ ਦੇ ਦੋ ਦਰਵਾਜੇ ਸਨ ਜਿਨ੍ਹਾਂ ਨੂੰ ਦੋਹਾਂ ਤਹਿ-ਖਾਨਿਆਂ ਦਾ ਬੂਹਾ ਸਮਝਣਾ ਚਾਹੀਦਾ ਹੈ। ਸਜੇ ਪਾਸੇ ਵਾਲੇ

ਬੂਹੇ ਨੂੰ ਕਿਸੇ ਗੁਪਤ ਢੰਗ ਨਾਲ ਬਾਬਾ ਜੀ ਨੇ ਖੋਲਿਆ

ਨਾਗਰ ਲੀਲਾ ਅਤੇ ਹੋਰ ਦਾਸੀਆਂ ਦੀ ਸਹਾਇਤਾ ਨਾਲ ਓਨ੍ਹਾਂ ਪੰਜਾਂ ਕੈਦੀਆਂ ਨੂੰ ਓਨਾਂ ਦੇ ਏਯਾਰੀ ਦੇ ਬਟੂਏ ਸਮੇਤ ਤਹਿਖਾਨੇ ਵਿਚ ਪੁਚਾਕੇ ਬਾਹਰ ਨਿਕਲ ਆਏ, ਅਰ ਫਿਰ ਬੂਹਾ ਬੰਦ ਕਰ ਦਿਤਾ, ਬਾਹਰ ਨਿਕਲਦੀਵਾਰੀਤਹਿਖਾਨੇ ਵਿਚੋਂ ਤਾਂਬੇ ਦੀ ਇਕ ਗਾਗਰ ਭੀ ਲੈਂਦੇ ਆਏ, ਅਰ ਮਾਯਾ ਰਾਣੀ ਵਲ ਵੇਖਕੇ ਬੋਲੇ:–"ਹੁਣ ਕੈਦੀਆਂ ਦੇ ਖਾਣ ਪੀਣ ਦਾ ਪ੍ਰਬੰਧ ਕਰ ਦੇਣਾ ਚਾਹੀਏ ਇਸ ਗਾਗਰ ਵਿਚ ਪਾਣੀ ਭਰਕੇ ਅਤੇ ਕੁਛ ਜੰਗਲੀ ਫਲ ਓਥੇ ਰਖ ਦੇਂਦਾ ਹਾਂ ਜੋ ਤਿੰਨਾਂ ਦਿਨਾਂ ਲਈ ਬਥੇਰੇ ਹੋਣਗੇ ਫਿਰ ਦੇਖਿਆ ਜਾਵੇਗਾ।" (ਦਾਸੀਆਂਵਲ ਦੇਖਕੇ) ਜਾਓ ਥੋੜੇ ਜੇਹੇ ਫਲ ਬਹੁਤ ਛੇਤੀ ਤੋੜ ਲਿਆਓ। ਆਗਯਾ ਅਨੁਸਾਰ ਦਾਸੀਆਂ ਚੌਹੀਂ ਪਾਸੀਂ ਚਲੀਆਂ ਗਈਆਂ ਅਰ ਅੱਖਦੇ ਫੋਰ ਵਿਚ ਬਹੁਤ ਸਾਰੇ ਫਲ ਤੋੜ ਲਿਆਈਆਂ। ਇਕ ਕੱਪੜੇ ਵਿਚ ਬੰਨਕੇ ਓਹ ਫਲ ਅਰ ਪਾਣੀ ਦੀ ਭਰੀ ਹੋਈ ਗਾਗਰ ਹੱਥ ਵਿਚ ਲੈਕੇ ਬਾਬਾ ਜੀ ਫਿਰ ਓਸ ਤਹਿਖਾਨੇ ਵਿਚ ਉਤਰੇ ਅਰ ਐਤਕੀ ਕਿਸੇ ਨੂੰ ਨਾਲ ਨ ਲੈ ਗਏ ਸਗੋਂ ਜਾਂਦੀ ਵਾਰੀ ਬੂਹਾ ਭੀ ਅੰਦਰੋਂ ਬੰਦ ਕਰ ਲਿਆ ਅਰ ਅੱਧੀ ਘੜੀ ਤੋਂ ਵਧੀਕ ਚਿਰ ਪਿਛੋਂ ਤਹਿਖਾਨੇ ਵਿਚੋਂ ਨਿਕਲੇ, ਮਾਯਾ ਰਾਣੀ ਨੇ ਹੈਰਾਨ ਹੋਕੇ ਪੁਛਿਆ ਕਿ ਆਪਨੂੰ ਤਹਿਖਾਨੇ ਵਿਚ ਐਤਨਾ ਚਿਰ ਕਿਉਂ ਲਗਾ ? ਓਸਦੇ ਉਤਰ ਵਿਚਬਾਬਾ ਜੀਨੇ ਕਿਹਾ ਮੈਂ ਕੈਦੀਆਂ ਦੇ ਬਟੂਏ ਦੀ ਤਲਾਸ਼ੀ ਲੈਂਦਾ ਸਾਂ ਪਰ ਕੋਈ ਚੀਜ਼ ਮੇਰੇ ਮਨੋਰਥ ਦੀ ਨਹੀਂ ਨਿਕਲੀ।

ਇਸ ਵੇਲੇ ਮਾਯਾ ਰਾਣੀ ਦਾ ਚੇਹਰਾ ਜਿੱਤ ਦੀ ਖ਼ੁਸ਼ੀ

ਵਿਚ ਚਮਕ ਰਿਹਾ ਸੀ ਓਸਨੂੰ ਸਿਰਫ ਇਸਗੱਲਦੀਖੁਸ਼ੀਨਹੀਂ

ਸੀ ਕਿ ਉਸਨੇ ਰਾਜਾ ਗੋਪਾਲ ਸਿੰਘ ਅਰ ਆਪਣੀਆਂ ਦੋਹਾਂ

ਭੈਣਾਂ ਅਰ ਏਯਾਰਾਂ ਨੂੰ ਕੈਦ ਕਰ ਲਿਆ ਹੈ ਸਗੋਂ ਉਸਦੀਖੁਸ਼ੀ ਦਾ ਕਾਰਨ ਕੁਛ ਹੋ ਰਹੀ ਸੀ। ਥੋੜਾ ਚਿਰਪਹਿਲੇਉਸਨੂੰਇਹ ਰੰਜ ਸੀ ਕਿ ਦੁਸ਼ਟ ਦਰੋਗੇ ਨੇ ਪਹੁੰਚਕੇ ਮੇਰੇ ਕੰਮ ਵਿਚ ਵਿਘਨ ਪਾ ਦਿਤਾ ਹੈ, ਨਹੀਂ ਤਾਂ ਗੋਪਾਲ ਸਿੰਘ ਅਰ ਕਮਲਨੀ ਅਰ ਲਾਡਲੀ ਆਦਿਕਾਂ ਨੂੰ ਮਾਰਕੇ ਸਦਾ ਲਈ ਨਚਿੰਤ ਹੋ ਜਾਂਦੀ ਪਰ ਹੁਣ ਉਸਨੂੰ ਇਨ੍ਹਾਂ ਗਲਾਂ ਦਾ ਫਿਕਰ ਨਹੀਂ ਅਰਇਹਗਲ ਉਸਦੇ ਮੁਸਕਰਾਉਣ ਤੋਂ ਮਲੂਮ ਹੋ ਰਹੀ ਹੈ।

## ਬਾਰੁਵਾਂ ਕਾਂਡ

ਸੰਧਯਾ ਹੋਣ ਵਾਲੀ ਹੈ ਸੂਰਜ ਭਗਵਾਨ ਅਸਤ ਹੋਗਏ ਹਨ, ਕੇਵਲ ਓਨ੍ਹਾਂ ਦੀ ਲਾਲੀ ਅਕਾਸ਼ ਉਤੇ ਝਲਕ ਰਹੀ ਹੈ ਦਰੋਗੇ ਵਾਲੇ ਬੰਗਲੇ ਵਿਚ ਰਹਿਣ ਵਾਲਿਆਂ ਲਈਇਹਅਦੁਤੀ ਸਮਾ ਹੈ ਪ੍ਰੰਤੂ ਅੱਜ ਓਸ ਬੰਗਲੇ ਵਿਚਜਿਤਨੇਆਦਮੀ ਦਿਖਾਈ ਦੇਂਦੇ ਹਨ ਓਹ ਸਾਰੇ ਇਸ ਯੋਗ ਨਹੀਂ ਹਨ ਕਿ ਨਿਸਚਿੰਤੀ ਨਾਲ ਇਧਰ ਓਧਰ ਫਿਰ ਸਕਣ ਅਰ ਇਸ ਅਨੋਖੇ ਸਮੇਂ ਦਾ ਆਨੰਦ ਲੈਣ। ਭਾਵੇਂ ਰਾਜਾ ਗੋਪਾਲ ਸਿੰਘ ਕਮਲਨੀ ਅਤੇ ਲਾਡਲੀ ਵਲੋਂ ਮਾਯਾਰਾਣੀ ਨਿਸਚਿੰਤ ਹੋਗਈਹੈ ਸਗੋਂ ਓਨ੍ਹਾ ਦੇ ਨਾਲ ਹੀ ਦੋ ਚਾਰ ਏਯਾਰਾਂ ਨੂੰ ਫੜ ਲਿਆ ਹੈ ਪਰ ਅਜੇ ਉਸਦਾ ਚਿੱਤ ਟਿਕਾਣੇ ਨਹੀਂ ਹੋਯਾ ਓਹ ਨਹਿਰ ਦੇ ਕੰਢੇ ਬੈਠੀ ਹੋਈ ਬਾਬਾ ਜੀ ਨਾਲ ਗੱਲਾਂ ਕਰ ਰਹੀ ਹੈ, ਅਰ ਇਸ ਸੋਚ ਵਿਚ ਹੈ ਕਿ ਕੋਈ ਅਜੇਹਾ ਢੰਗ ਨਿਕਲ ਆਵੇ ਜਿਸ ਨਾਲ ਮੁੜ ਜਮਾਨੀਆਂ ਦੀ ਗੱਦੀ ਉਤੇ ਬੈਠਕੇ ਓਸੇ ਮਾਨ ਵਡਿਆਈ ਨਾਲ ਰਾਜ ਕਰਾਂ ਜਿਸਤਰਾਂ ਕਿ ਅਜ ਤੋਂ ਕੁਛ ਚਿਰ ਪਹਿਲਾਂ

ਕਰ ਚੁਕੀ ਸੀ ਓਸਦੇ ਪਾਸ ਕੋਵਲ ਨਾਗਰ ਬੈਠੀ ਹੋਈ ਦੋਹਾਂ ਦੀਆਂ ਗੱਲਾਂ ਸੁਣ ਰਹੀ ਹੈ।

ਮਾਯਾ:—ਜਿਸ ਦਿਨ ਤੋਂ ਆਪਨੂੰ ਬੀਰੇਂਦਰਸਿੰਘਨੇਫੜ ਲਿਆ ਓਸੇ ਦਿਨ ਤੋਂ ਮੇਰੇ ਭਾਗਾਂ ਨੇ ਅਜੇਹਾ ਪੁਠਾਗੇੜਾ ਖਾਧਾ ਕਿ ਜਿਸਦਾ ਕੋਈ ਹਿਸਾਬ ਹੀ ਨਹੀਂ ਮਾਨੋਂ ਮੇਰੇ ਵਾਸਤੇ ਸਮਾਂ ਹੀ ਹੋਰ ਹੋਗਿਆ ਇਕ ਦਿਨ ਭੀ ਸੁਖ ਨਾਲ ਸੌਣਾਂ ਨਾ ਮਿਲਿਆ, ਮੇਰੇ ਉਤੇ ਜੋ ਜੋ ਬਿਪਤਾ ਪਈਆਂ ਅਰ ਤਲਿਸਮੀ ਬਾਗ ਵਿਚ ਜੋ ਜੋ ਅਨਹੋਣੀਆਂ ਗੱਲਾਂ ਹੋਈਆਂ ਉਨ੍ਹਾਂ ਦਾ ਪੂਰਾ ੨ ਵਰਣਨ ਮੈਂ ਆਪ ਪਾਸ ਕਰ ਚੁਕੀ ਹਾਂ ਇਸ ਵੇਲੇ ਭਾਵੇਂ ਰਾਜਾ ਗੋਪਾਲ ਸਿੰਘ ਕਮਲਨੀ ਅਤੇ ਲਾਡਲੀਵਲੋਂ ਮੈਂ ਨਿਸਚਿੰਤ ਹਾਂ ਪਰ ਫਿਰ ਭੀ ਆਪਣੇ ਰਾਜ ਅਤੇ ਤਲਿਸਮੀ ਬਾਗ ਵਿਚ ਜਾਣ ਦਾ ਹੌਸਲਾ ਨਹੀਂ ਪੈਂਦਾ ਕਿਉਂਕਿ ਤਲਿਸਮੀ ਵਿਚ ਦੋਹਾਂ ਨਕਾਬ ਪੋਸ਼ਾਂ ਦੇ ਆਉਣ ਕਰਕੇ ਅਰ ਧਨਪਤ ਦੇ ਭੇਤ ਖੁਲ ਜਾਣ ਕਰਕੇ ਸਿਪਾਹੀਆਂ ਦੀ ਦਸ਼ਾ ਬਿਲਕੁਲ ਬਦਲ ਗਈ ਹੈ। ਮੈਨੂੰ ਓਨਾਂ ਦੇ ਹੱਥੋਂ ਕਸ਼ਟ ਭੋਗਣ ਦੇ ਬਿਨਾਂ ਹੋਰ ਕੋਈ ਆਸ਼ਾ ਨਹੀਂ ਹੈ ਇਹ ਭੀ ਸੁਣਨ ਵਿਚਆਯਾਹੈ ਕਿ ਦੀਵਾਨ ਸਾਹਿਬ ਭੀ ਮੈਨੂੰ ਫੜਨ ਦੀ ਸੋਚਵਿਚ ਪਏ ਹੋਏ ਹਨ।

ਬਾਬਾ:—ਦੀਵਾਨ ਸਾਹਿਬ ਜੋ ਕੁਛ ਕਰਰਹੇਹਨ ਓਸਤੋਂ ਮਾਲੂਮ ਹੁੰਦਾ ਹੈ ਕਿ ਜਾਂ ਤਾਂ ਓਨਾਂ ਨੂੰ ਰਾਜਾਸਾਹਿਬਦਾਅਸਲ੨ ਹਾਲ ਮਲੂਮ ਹੋ ਗਿਆ ਹੈ ਅਰ ਓਹ ਫਿਰ ਓਨਾਂ ਨੂੰ ਜਮਾ-ਨੀਆਂ ਦੀ ਗੱਦੀ ਉਤੇ ਬਠਾਉਣਾ ਚਾਹੁੰਦੇ ਹਨ ਜਾਂ ਓਹ ਆਪ ਰਾਜਾ ਸਾਹਿਬ ਵਲੋਂ ਧੋਖਾ ਖਾ ਰਿਹਾ ਹੈ ਅਰ ਚਾਹੁੰਦਾ ਹੈ ਕਿ ਤੁਹਾਨੂੰ ਫੜਕੇ ਰਾਜਾ ਬੀਰੇਂਦਰ ਸਿੰਘ ਦੇਹਵਾਲੇਕਰ ਦੇਵੇ ਅਰ ਓਨ੍ਹਾਂ ਦੀ ਦਯਾ ਨਾਲ ਜਮਾਨੀਆਂ ਦਾ ਰਾਜਾ ਬਣ ਬੈਠੇ

ਤੂੰ ਕਹਿ ਚੁਕੀ ਹੈਂ ਕਿ ਰਾਜਾ ਬੀਰੇਂਦਰ ਸਿੰਘ ਦੀ ਵੀਹ ਹਜ਼ਾਰ

ਫੌਜ ਟਾਕਰੇ ਲਈ ਆ ਚੁਕੀ ਹੈ ਜਿਸਦਾ ਅਫਸਰਨਾਹਰ ਸਿੰਘ ਹੈ ਹੁਣ ਸੋਚਣਾ ਚਾਹੀਦਾ ਹੈ ਕਿ ਨਾਹਰ ਸਿੰਘ ਦੇ ਟਾਕਰੇ ਵਿਚ ਆਕੇ ਚੁਪ ਚਾਪ ਬੈਠੇ ਰਹਿਣਾ ਵਿਅਰਥ ਨਹੀਂ ਅਰ...........

ਮਾਯਾ:—ਸ਼ਾਇਦਇਸਦਾ ਇਹ ਕਾਰਨ ਹੋਵੇਕਿਦੀਵਾਨ ਨੇ ਮੈਨੂੰ ਫੜਾ ਦੇਣ ਦੀ ਸ਼ਰਤ ਕਰਕੇ ਸੁਲ੍ਹਾ ਕਰ ਲਈ ਹੋਵੇ।

ਬਾਬਾ:—ਅਚੰਭਾ ਨਹੀਂ ਜੋ ਇਹ ਗੱਲ ਹੋਵੇ ਹੱਛਾ ਅਜ ਮੈਂ ਦੀਵਾਨ ਪਾਸ ਜਾਵਾਂਗਾ ਅਰ ਦੇਖਾਂਗਾ ਕਿ ਓਹ ਕਿਸ ਰਸਤੇ ਤੁਰਨ ਦੀ ਸਲਾਹ ਕਰਦਾ ਹੈ, ਜੇ ਬਦਮਾਸ਼ੀ ਕਰਨ ਦੀ ਸਲਾਹ ਕਰੇਗਾ ਤਾਂ ਮੈਂ ਉਸਨੂੰ ਠੀਕ ਕਰ ਦੇਵਾਂਗਾ, ਹਾਂ ਇਹ ਦਸੋ ਕਿ ਦੀਵਾਨ ਨੂੰ ਤੁਹਾਡੇ ਤਲਿਸਮੀ ਕਾਰਖਾਨੇ ਜਾਂ ਤਲਿਸਮੀ ਗੱਲ ਦਾ ਤਾਂ ਕੁਛ ਪਤਾ ਨਹੀਂ ਲੱਗ ਲਿਆ ?

ਮਾਯਾ:—ਜਿਥੋਂ ਤਕ ਮੈਂ ਸਮਝਦੀ ਹਾਂ ਤਲਿਸਮੀਕਾਰ-ਖਾਨੇ ਦਾ ਓਸਨੂੰ ਕੁਛ ਪਤਾ ਨਹੀਂ ਹੈ ਪਰ ਇਸ ਗੱਲ ਨੂੰ ਮੈਂ ਜੋਰ ਦੇਕੇ ਨਹੀਂ ਕਹਿ ਸਕਦੀ ਕਿਉਂਕਿਓਹਦੋਵੇਂ ਨਕਾਬਪੋਸ਼ ਸਾਡੇ ਤਲਿਸਮੀ ਬਾਗ ਦੇ ਭੇਤਾਂ ਤੋਂ ਚੰਗੀਤਰਾਂ ਵਾਕਿਫ ਹਨ ਜਿਨਾਂ ਦਾਹਾਲ ਮੈਂਅਗੇਆਪਨੂੰਦੱਸਚੁਕੀਹਾਂ,ਸਗੋਂਇਹ ਕਹਿਣਾ ਚਾਹੀਦਾਹੈ ਕਿ ਓਹ ਮੇਰੇ ਪਾਸੋਂ ਵਧੀਕ ਜਾਣਕਰ ਹਨ, ਜੇ ਇਹ ਨ ਹੁੰਦਾ ਤਾਂ ਮੇਰੀਆਂ ਜੁਗਤਾਂ ਨੂੰ ਤੋੜ ਨ ਸਕਦੇ ਜੋ ਓਨਾਂ ਨੂੰ ਫਸਾਊਣ ਵਾਸਤੇ ਕੀਤੀਆਂ ਗਈਆਂ ਸਨ। ਅਚੰਭਾ ਨਹੀਂ ਜੋ ਓਨਾ ਦੋਹਾਂ ਨੇ ਦੀਵਾਨ ਨੂੰ ਮਿਲਕੇ ਤਲਿਸਮ ਦਾ ਕੁਛ ਹਾਲ ਦਸਿਆ ਹੋਵੇ।

ਬਾਬਾ—ਹੱਛਾ ਕੋਈ ਡਰ ਨਹੀਂ ਦੇਖਿਆ ਜਾਵੇਗਾ ਮੈਂ
CC-0. Kashmir Research Institute, Srinagar. Digitized by eGangotri
ਕੱਲ ਜਰੂਰ ਓਥੇ ਜਾਵਾਂਗਾ ਅਰ ਦੀਵਾਨ ਨੂੰ ਮਿਲਾਂਗਾ।

ਮਾਯਾ:—ਨਹੀਂ ਸਗੋਂ ਆਪ ਅਜ ਹੀ ਜਾਓ ਅਰ ਜਿਥੋਂ ਤਕ ਹੋ ਸਕੇ ਛੇਤੀ ਹੀ ਪ੍ਰਬੰਧ ਕਰੋ ਕਿਉਂਕਿ ਜੇ ਦੀਵਾਨ ਦੇ ਭੇਜੇ ਹੋਏ ਸੌ ਪੰਜਾਹ ਆਦਮੀ ਮੈਨੂੰ ਢੂੰਡਦੇ ਹੋਏ ਏਥੇ ਆ ਜਾਨਗੇ ਤਾਂ ਬੜੀ ਔਖਿਆਈ ਹੋਵੇਗੀ ਭਾਵੇਂ ਇਹ ਤਲਿਸਮੀ ਖੰਜਰ ਮੈਨੂੰ ਮਿਲ ਗਿਆ ਹੈ ਅਰ ਤਲਿਸਮੀ ਗੋਲੀਆਂ ਨਾਲ ਭੀ ਸੈਂਕੜਿਆਂ ਦੀ ਜਾਨ ਲੈ ਸਕਦੀ ਹਾਂ ਪਰ ਉਸ ਵੇਲੇ ਮੇਰੇ ਪਾਸੋਂ ਕੁਛ ਨ ਹੋ ਸਕੇਗਾ ਜਦ ਕਿਸੇ ਅਜਿਹੇ ਨਾਲ ਟਾਕਰਾ ਹੋ ਜਾਵੇਗਾ ਜਿਸ ਦੇ ਪਾਸ ਭੀ ਕਮਲਨੀ ਦਾ ਦਿੱਤਾ ਹੋਯਾ ਐਹੋ ਜੇਹਾ ਤਲਿਸਮੀ ਖੰਜਰ ਹੋਵੇਗਾ।

ਬਾਬਾ—ਫੇਰ ਭੀ ਏਸ ਬੰਗਲੇ ਵਿਚ ਆਕੇ ਤੈਨੂੰ ਕੋਈ ਦੁੱਖ ਨਹੀਂ ਦੇ ਸਕਦਾ।

ਮਾਯਾ:—ਠੀਕ ਹੈ ਪਰ ਮੈਂ ਕਦ ਤਕ ਲੁਕਕੇ ਇਸਦੇ ਅੰਦਰ ਬੈਠੀ ਰਹਾਂਗੀ ਛੇਕੜ ਭੁਖ ਤ੍ਰੇਹ ਭੀ ਤਾਂ ਕੋਈ ਚੀਜ਼ ਹੈ?

ਬਾਬਾ—ਪਰ ਇਹ ਹੋਣਾ ਕਠਨ ਹੈ।

ਮਾਯਾ:—ਤਾਂ ਕੀ ਇਸ ਵਿਚ ਕੁਛ ਹਰਜ ਹੈ ਜੋ ਆਪ ਹੁਣੇ ਦੀਵਾਨ ਦੇ ਪਾਸ ਜਾਵੋ ? ਮੈਂ ਚੰਗੀ ਤਰਾਂ ਜਾਣਦੀ ਹਾਂ ਜੋ ਉਹ ਆਪ ਦੀ ਸੂਰਤ ਵੇਖਦਿਆਂ ਹੀ ਡਰ ਜਾਵੇਗਾ।

ਬਾਬਾ—ਕੀ ਤੇਰੀ ਏਹੋ ਮਰਜੀ ਹੈ ਕਿ ਮੈਂ ਹੁਣੇ ਜਾਵਾਂ ?

ਮਾਯਾ:—ਹਾਂ ਜਾਓ ਅਰ ਜਰੂਰ ਜਾਓ।

ਬਾਬਾ ਜੀ ਉਸੇ ਵੇਲੇ ਉਠ ਖਲੋਤੇ ਅਰ ਜਮਾਨੀਆਂ ਵਲ ਤੁਰ ਪਏ, ਮਾਯਾ ਰਾਣੀ ਤਦ ਤਕ ਉਸ ਪਾਸੇ ਵੇਖਦੀ ਰਹੀ ਜਦ ਤਕ ਓਹ ਬ੍ਰਿਛਾਂ ਦੇ ਉਹਲੇ ਹੋ ਨਾ ਗਏ। ਇਸ ਦੇ ਪਿੱਛੋਂ ਮਾਯਾ ਰਾਣੀ ਨੇ ਹੱਸਕੇ ਨਾਗਰ ਵਲ ਵੇਖਿਆ ਅਰ ਕਿਹਾ:—ਤੂੰ ਸਮਝਦੀ ਹੈ ਕਿ ਬਾਬਾ ਜੀ ਨੂੰ ਮੈਂ [illegible] ਹੁਣ ਏਥੋਂ ਕਿਉਂ ਕਢਿਆ ਹੈ?



ਨਾਗਰ—ਜਾਹਿਰ ਵਿਚ ਜੋ ਕੁਛ ਤੁਸਾਂ ਬਾਬਾ ਜੀ ਨੂੰ

ਕਿਹਾ ਹੈ ਅਰ ਜਿਸ ਕੰਮ ਵਾਸਤੇ ਭੇਜਿਆ ਹੈ ਸੋ ਏਸ ਤੋਂ ਬਿਨ ਕੁਛ

ਹੋਰ ਕੰਮ ਹੈ ਤਾਂ ਮੈਂ ਕਹਿ ਸਕਦੀ ਹਾਂ ਕਿ ਮੈਂ ਕੁਛ ਨਹੀਂ ਸਮਝ ਸਕੀ।

ਮਾਯਾ:-(ਹੱਸਕੇ) ਹੱਛਾ ਤਾਂ ਮੈਂ ਹੁਣ ਸਮਝਾ ਦੇਂਦੀ ਹਾਂ ਬਾਬਾ ਜੀ ਦੇ ਸਾਂਹਮਣੇ ਮੈਂ ਜਿਤਨਾ ਕੁ ਦੁਖ ਆਪਣੇ ਆਪ ਤੇ ਜਤਾਯਾ ਵਾਸਤਵ ਵਿਚ ਮੈਨੂੰ ਉਤਨਾ ਦੁਖ ਹੈ ਜਨਹੀਂ ਕਿਉਂਕਿ ਜਿਸਦਾ ਡਰ ਸੀ ਜਿਸਦੇ ਨਿਕਲ ਜਾਣ ਕਰਕੇ ਮੈਂ ਚਿੰਤਾ-ਤੁਰ ਸੀ ਜਿਸਦਾ ਪ੍ਰਗਟ ਹੋਣਾ ਮੇਰੇ ਵਾਸਤੇ ਮੌਤਦਾ ਕਾਰਨ ਸੀ, ਅਰ ਜੋ ਮੈਥੋਂ ਬਦਲਾ ਲਏ ਬਿਨਾ ਟਲਨ ਵਾਲਾ ਨਹੀਂ ਸੀ ਅਰਥਾਤ ਰਾਜਾ ਗੋਪਾਲ ਸਿੰਘ ਉਹ ਮੇਰੇ ਪੰਜੇ ਵਿਚ ਆ ਚੁਕਾ ਹੈ, ਹੁਣ ਜੇ ਦੁਖ ਹੈ ਤਾਂ ਕੇਵਲ ਇਸ ਗੱਲ ਦਾ ਕਿ ਦੁਸ਼ਟ ਦਰੋਗੇ ਨੇ ਉਸਨੂੰ ਮਾਰਨ ਨ ਦਿੱਤਾ ਪਰ ਮੈਂ ਉਸਦੀ ਜਾਨ ਲਏ ਬਿਨਾ ਕਦ ਟਲਨ ਵਾਲੀ ਹਾਂ ਏਸੇ ਲਈ ਮੈਂ ਕਿਸੇ ਨ ਕਿਸੇ ਤਰਾਂ ਜਿਦ ਕਰਕੇ ਬਾਬਾ ਜੀ ਨੂੰ ਏਥੋਂ ਕਢਿਆ ਹੈ।

ਨਾਗਰ-ਤਾਂ ਕੀ ਤੁਹਾਡੀ ਇਹ ਮਨਸ਼ਾ ਹੈ ਕਿ ਬਾਬਾਜੀ ਏਥੋਂ ਜਾਨ ਤਾਂ ਆਪਣੇ ਕੈਦੀਆਂ ਨੂੰ ਮਾਰ ਸੁਟੋ ?

ਮਾਯਾ:ਬੇਸ਼ਕ, ਏਸੇ ਕੰਮ ਨੂੰ ਪੂਰਾ ਕਰਨਲਈ ਮੈਂ ਬਾਬਾ ਜੀਨੂੰ ਏਥੋਂ ਭੇਜਿਆ ਹੈ ਕਿਉਂਕਿ ਜੇ ਉਹ ਏਥੇ ਰਹਿੰਦਾ ਤਾਂ ਕਦੇ ਮਾਰਨ ਨ ਦੇਂਦਾ ਉਸਵਿਚ ਜੋ ਕੁਛ ਕਰਾਮਾਤ ਹੈ ਉਹ ਤੂੰ ਵੇਖ ਹੀ ਚੁਕੀ ਹੈਂ। ਜੇ ਏਹ ਨਹੁੰਦਾ ਤਾਂ ਮੈਂ ਸੁਰੰਗ ਵਿਚ ਹੀ ਸਭਨਾਂ ਨੂੰ ਮਾਰ ਕੇ ਨਿਸਚਿੰਤ ਹੋ ਜਾਂਦੀ

ਨਾਗਰ-ਪਰ ਬਾਬਾ ਜੀ ਨੇ ਉਸ ਕੋਠੜੀ ਦੀ ਕੁੰਜੀ ਤਾਂ ਤੈਨੂੰ ਨਹੀਂ ਦਿਤੀ ਜਿਸ ਵਿਚ ਕੈਦੀਆਂ ਨੂੰ ਰਖਿਆ ਹੈ।

ਮਾਯਾ:-ਠੀਕ ਹੈ ਬਾਬਾ ਜੀ ਇਸ ਗੱਲ ਵਿਚ ਭੀ ਚਾਲਾਕੀ ਕਰ ਗਏ ਕੈਦਖਾਨੇ ਦੀ ਕੋਠੜੀ ਕਿਸਤਰਾਂ ਖੁਲ੍ਹਦੀ ਹੈ

ਇਸਦਾ ਮੈਨੂੰ ਕੁਛ ਭੀ ਪਤਾ ਨਹੀਂ ਅਰ ਨ ਕੋਈ ਕੁੰਜੀ ਹੀ

ਮੈਨੂੰ ਓਥੋਂ ਦੀ ਦਿੱਤੀ ਹੈ ਮੈਂ ਪਹਿਲਾਂ ਹੀ ਸਮਝ ਗਈ ਸਾਂ ਕਿ ਬਾਬਾ ਜੀ ਕੈਦੀਆਂ ਨੂੰ ਓਥੇ ਰਖਣਗੇ ਜਿਥੇ ਮੈਂ ਨ ਜਾ ਸਕਦੀ ਹੋਵਾਂ ਏਸੇ ਲਈ ਤਾਂ ਮੈਂ ਬਾਬਾ ਜੀ ਨੂੰ ਕਿਹਾ ਸੀ ਕਿ ਕੈਦੀਆਂ ਨੂੰ ਮੇਗਜ਼ੀਨ ਦੇ ਨਾਲ ਦੀ ਕੋਠੜੀ ਵਿਚ ਕੈਦ ਕਰੋ, ਬਾਬਾ ਜੀ ਮੇਰਾ ਭਾਵ ਨ ਸਮਝ ਸਕੇ ਅਰ ਧੋਖੇ ਵਿਚ ਆ ਗਏ।

ਨਾਗਰ—ਇਸ ਗੱਲ ਤੋਂ ਤਾਂ ਏਹੋ ਸਿੱਧ ਹੁੰਦਾ ਹੈ ਕਿ ਤੁਸੀਂ ਉਸ ਕੋਠੜੀ ਵਿਚ ਜਾ ਸਕਦੀ ਹੋ।

ਮਾਯਾ:—ਨਹੀਂ ਉਸ ਕੋਠੜੀ ਵਿਚ ਤਾਂ ਨਹੀਂ ਜਾ ਸਕਦੀ ਪਰ ਮੇਗਜ਼ੀਨ ਦੀ ਕੋਠੜੀ ਤਕ ਜਾ ਸਕਦੀ ਹਾਂ।

ਨਾਗਰ—(ਜੋਰ ਨਾਲ ਹੱਸਕੇ ਆਹ ਹਾ! ਹੁਣ ਮੈਂ ਤੁਹਾਡਾ ਭਾਵ ਸਮਝ ਗਈ ਗੱਲ ਇਹ ਹੈ ਕਿ ਮੇਗਜ਼ੀਨ ਵਿਚ ਜਿਥੇ ਬਾਰੂਦ ਦਾ ਖਜ਼ਾਨਾ ਹੈ ਅੱਗ ਲਾਕੇ...............

ਮਾਯਾ:—ਬਸ ਬਸ ਬਸ! ਏਹੋ ਗੱਲ ਹੈ ਕੈਦੀਆਂ ਤੇ ਕੈਦ ਖਾਨੇ ਦੀ ਕੀ ਗੱਲ ਹੈ ਮੈਂ ਇਸ ਬੰਗਲੇ ਦਾ ਹੀ ਸੱਤਯਾਨਾਸ ਕਰ ਦੇਵਾਂਗੀ ਕੈਦੀਆਂ ਦੀ ਹੱਡੀ ਪਸਲੀ ਤਕ ਦਾ ਪਤਾ ਨਾ ਲਗੇਗਾ ਹੱਛਾ ਹੁਣ ਇਸ ਕੰਮ ਵਿਚ ਢਿੱਲ ਨਹੀਂ ਕਰਨੀ ਚਾਹੀਦੀ, ਉੱਠ ਮੇਰੇ ਨਾਲ ਚੱਲਕੇ ਉਸ ਕੋਠੜੀ ਵਿਚ ਅਰਥਾਤ ਮੇਗਜ਼ੀਨ ਵਿਚ ਕੋਈ ਅਜੇਹੀ ਚੀਜ਼ ਰਖ ਜੋ ਬਰੂਦ ਨੂੰ ਉਸ ਵੇਲੇ ਅੱਗ ਲਾਵੇ ਜਦ ਅਸੀਂ ਕੁਛ ਦੂਰ ਨਿਕਲ ਜਾਈਏ।

ਨਾਗਰ—ਏਸੇ ਤਰਾਂ ਹੀ ਹੋਵੇਗਾ ਏਹ ਕੋਈ ਕਠਨ ਕੰਮ ਨਹੀਂ।

## ਤੇਰੁਵਾਂ ਕਾਂਡ

ਕੱਲ ਸੰਧਯਾਂ ਵੇਲੇ ਬਾਬਾ ਜੀ ਜਮਾਨੀਆਂ ਗਏ ਸਨ,



ਅਰ ਅੱਜ ਸੰਧਯਾ ਪੈਣ ਤੋਂ ਦੋ ਘੰਟੇ ਪਹਿਲਾਂ ਹੀ ਮੁੜ ਆਇ

ਦੂਰੋਂ ਹੀ ਬੰਗਲੇ ਦੀ ਹਾਲਤ ਵੇਖਕੇ ਸਿਰ ਹਲਾਕੇ ਬੋਲੇ "ਮੈਂ

ਉਸੇ ਵੇਲੇ ਸਮਝ ਗਿਆ ਸੀ, ਜਦ ਮਾਯਾ ਰਾਣੀ ਨੇ ਕਿਹਾ ਸੀ ਕਿ ਕੈਦੀਆਂਨੂੰਮੇਗਜ਼ੀਨਦੇਨਾਲਤਹਿਖਾਨੇਵਿਚਬੰਦਕਰਨਾਚਾਹੀਦਾਹੈ।'

ਬਾਬਾ ਜੀ ਦਾ ਬੰਗਲਾ ਜੋ ਬਹੁਤਹੀਸੋਹਣਾ ਅਤੇਸ਼ੌਕੀਨਾਂ ਦੇ ਰੈਹਣ ਯੋਗ ਸੀ, ਬਿਲਕੁਲ ਉਜਾੜ ਹੋਗਿਆ ਸੀ ਸਗੋਂ ਏਹ ਕੈਹਣਾ ਚਾਹੀਦਾ ਹੈ ਕਿ ਇੱਟ ਨਾਲ ਇੱਟ ਨਹੀਂ ਰਹੀ ਸੀ। ਬਾਬਾ ਜੀ ਹੌਲੀ ੨ ਉਸਦੇ ਪਾਸ ਪਹੁੰਚੇ ਅਰ ਕੁਛ ਚਿਰ ਚੰਗੀ ਤਰਾਂ ਵੇਖਣ ਦੇ ਪਿਛੋਂ ਇਹ ਕੈਂਹਦੇ ਹੋਏ ਮੁੜ ਪਏ ਕਿ "ਜੋ ਹੋਵੇ ਸੋ ਹੋਵੇ ਪਰ ਅਜਾਇਬ ਘਰ ਕਿਸੇ ਤਰਾਂ ਨਹੀਂ ਉਜੜ ਸਕਦਾ।"

ਬਾਬਾ ਜੀ ਦੇ ਬੰਗਲੇ ਦੇ ਉਜੜਨ ਦਾ ਕਾਰਨ ਪਾਠਕ ਸਮਝ ਹੀ ਗਏ ਹੋਣਗੇ ਕਿਉਂਕਿ ਉਪਰਲੇ ਕਾਂਡ ਵਿਚ ਮਾਯਾ ਰਾਣੀ ਅਤੇ ਨਾਗਰ ਦੀਆਂ ਗੱਲਾਂ ਤੋਂ ਇਹ ਭੇਤ ਸਾਫ ਪ੍ਰਗਟ ਹੋ ਚੁਕਾ ਹੈ ਹੁਣ ਬਾਬਾ ਜੀ ਇਸ ਸੋਚ ਵਿਚ ਪਏਕਿਮਾਯਾਰਾਣੀ ਨੂੰ ਲੱਭਕੇਉਸਨਾਲਦੋਚਾਰਗੱਲਾਂਕਰਨੀਆਂਚਾਹੀਦੀਆਂਹਨ, ਏਹ ਕਰਨਵਿਚਬਾਬਾਜੀਨੂੰ ਕੁਛ ਔਖਯਾਈ ਨ ਹੋਈ ਕਿਉਂਕਿ ਉਨਾਂਨੂੰ ਉਨਾਂਦਾਸੀਆਂਵਿਚੋਂ ਇਕ ਦਾਸੀ ਮਿਲੀ ਜੋ ਉਸ ਵੇਲੇ ਮਾਯਾਰਾਣੀ ਦੇਨਾਲਸਨਬਾਬਾਜੀਨੇਉਸਦਾਸੀਨੂੰਪੁਛਿਆਮਾਯਾਰਾਣੀਕਿਥੇਹੈ?

ਦਾਸੀ—ਜਦ ਆਪ ਜਮਾਨੀਆਂ ਵਲ ਚਲੇ ਗਏ ਤਾਂ ਮਾਯਾਰਾਣੀ ਸਾਨੂੰ ਨਾਲ ਲੈਕੇ ਬਣ ਵਿਚ ਮਨ ਪਰਚਾਉਣ ਨੂੰ ਚਲੀ ਗਈ ਅਰ ਏਥੋਂ ਕੁਛ ਦੂਰ ਨਿਕਲ ਗਈ ਈਸ਼੍ਵਰ ਦੀ ਕ੍ਰਿਪਾ ਹੈ ਜੋ ਰਾਣੀ ਸਾਹਿਬ ਦੇ ਮਨ ਵਿਚ ਇਹ ਗੱਲ ਆਈ ਨਹੀਂ ਤਾਂ ਹੁਣ ਨੂੰ ਅਸੀਂ ਭੀ ਟੋਟੇ ੨ ਹੋਕੇ ਉਡ ਗਏ ਹੁੰਦੇ ਕਿਉਂਕਿ ਥੋੜੇ ਹੀ ਚਿਰ ਪਿਛੋਂ ਇਕ ਭਿਆਨਕਆਵਾਜ਼ ਸੁਣਨ

ਵਿਚ ਆਈ ਜਦ ਅਸੀਂ ਬੰਗਲੇ ਦੇ ਪਾਸ ਆਏ ਤਾਂ ਮਿੱਟੀ

ਘੱਟੇ ਦੇ ਕਾਰਨ ਹਨੇਰਾ ਹੋ ਗਿਆ ਸੀ ਅਸੀਂ ਡਰਕੇ ਪਿਛਾਹਾਂ

ਨੂੰ ਹਟ ਗਏ ਅੰਤ ਨੂੰ ਇਸ ਬੰਗਲੇ ਦੀ ਇਹ ਅਵਸਥਾ ਵੇਖਣ ਵਿਚ ਆਈ ਜੋ ਹੁਣ ਆਪ ਦੇਖ ਰਹੇ ਹੋ, ਲਾਚਾਰ ਮਾਯਾਰਾਣੀ ਨੇ ਏਥੇ ਠੈਹਰਨਾ ਉਚਿਤ ਨ ਸਮਝਿਆ ਅਰ ਨਾਗਰ ਦੇ ਨਾਲ ਕਾਂਸ਼ੀ ਜੀ ਨੂੰ ਤੁਰ ਪਈ।

ਬਾਬਾ–ਅਤੇ ਤੈਨੂੰ ਏਥੇ ਇਸ ਵਾਸਤੇ ਛੱਡ ਗਈਕਿ ਜਦ ਮੈਂ ਆਵਾਂ ਤਾਂ ਗੱਲਾਂ ਬਨਾਕੇ ਮੇਰੇ ਕ੍ਰੋਧ ਨੂੰ ਵਧਾਵੇਂ।

ਦ ਸੀ–ਈ ਈ ਈ ਈ ਈ...........

ਬਾਬਾ–ਈ ਈ ਈ ਕੀ ? ਬੇਸ਼ਕ ਏਹੋ ਗੱਲ ਹੈ ਹੱਛਾ ਤੂੰ ਭੀ ਏਥੋਂ ਚਲੀ ਜਾਹ ਅਰ ਦੁਸ਼ਟ ਮਾਯਾ ਰਾਣੀ ਨੂੰਕਹਿਦੇਹ ਕਿ ਜੋ ਕੁਛ ਤੂੰ ਕੀਤਾ ਬਹੁਤ ਚੰਗਾ ਕੀਤਾ ਪਰਇਸਗੱਲਨੂੰਚੰਗੀ ਤਰਾਂ ਯਾਦ ਰੱਖੀਂ ਕਿ ਨੇਕੀ ਦਾ ਫਲ ਨੇਕ ਹੈ ਅਰ ਬੁਰਿਆਂ ਨੂੰ ਕਦੇ ਸੁਖਦੀ ਨੀਂਦ ਸੌਣਾ ਨਹੀਂ ਮਿਲਦਾ, ਹੱਛਾ ਠਹਿਰ ਮੈਂ ਇਕ ਚਿੱਠੀ ਲਿਖ ਦੇਂਦਾ ਹਾਂ ਓਹ ਲੈਂਦੀ ਜਾਹ ਅਰ ਜਿਥੋਂ ਤਕ ਹੋ ਸਕੇ ਛੇਤੀ ਹੀ ਮਿਲਕੇ ਮਾਯਾ ਰਾਣੀ ਨੂੰ ਦੇ ਦੇਹ।

ਇਤਨਾ ਕਹਿਕੇ ਬਾਬਾ ਜੀ ਬੈਠ ਗਏ ਅਰ ਆਪਣੇ ਬਟੂਏ ਵਿਚੋਂ ਸਾਮਾਨ ਕੱਢਕੇ ਚਿਠੀ ਲਿਖਣ ਲਗੇ ਅਰ ਜਦ ਚਿਠੀ ਲਿਖ ਚੁਕੇ ਤਾਂ ਉਸ ਦਾਸੀ ਦੇ ਹੱਥ ਦੇਕੇ ਆਪ ਉੱਤਰ ਵਲ ਤੁਰ ਪਏ।

ਇਸ ਵਿਚ ਕੋਈ ਸੰਦੇਹ ਨਹੀਂ ਕਿ ਦਾਸੀ ਬਾਬਾਜੀ ਦੀ ਚਿੱਠੀ ਲੈਕੇ ਕਾਂਸ਼ੀ ਜਾਵੇਗੀ ਅਰ ਮਾਯਾ ਰਾਣੀ ਨੂੰ ਮਿਲਕੇ ਚਿੱਠੀ ਉਸਦੇ ਹੱਥ ਦੇਵੇਗੀ ਪਰ ਅਸੀਂ ਆਪਨੂੰ ਨਾਲ ਲੈਕੇ ਪਹਿਲਾਂ ਹੀ ਕਾਂਸ਼ੀ ਪਹੁੰਚਦੇ ਹਾਂ ਅਰ ਵੇਖਦੇ ਹਾਂ ਕਿਮਾਯਾਰਾਣੀ

ਕਿਸ ਧੁਨ ਵਿਚ ਅਰ ਕਿਥੇ ਬੈਠੀ ਹੈ ਅਰ ਕੀ ਕਰ ਰਹੀ ਹੈ।


ਰਾਤ ਪਹਿਰ ਤੋਂ ਵਧੀਕ ਜਾ ਚੁਕੀ ਹੈ ਕਾਂਸ਼ੀ ਵਿਚ ਮਨੋਰਮਾ ਵਾਲੇ ਮਕਾਨ ਦੇ ਅੰਦਰ ਇਕ ਸੁੰਦਰ ਸਜੇਹੋਏ ਕਮਰੇ ਵਿਚ ਮਾਯਾ ਰਾਣੀ ਨਾਗਰ ਦੇ ਪਾਸ ਬੈਠੀ ਹੋਈ ਕੁਝ ਗੱਲਾਂ ਕਰ ਰਹੀ ਹੈ।ਇਸ ਵੇਲੇ ਓਸ ਕਮਰੇ ਵਿਚ ਬਿਨਾਂ ਨਾਗਰ ਅਤੇ ਮਾਯਾ ਰਾਣੀ ਦੇ ਹੋਰ ਕੋਈ ਨਹੀਂ ਹੈ। ਕਮਰੇ ਵਿਚ ਬਹੁਤ ਸਾਰੇ ਸ਼ੀਸ਼ੇ ਵਡਮੁੱਲੇ ਝਾੜ ਲਗੇ ਹੋਏ ਹਨ ਪਰ ਰੌਸ਼ਨੀ ਕੇਵਲ ਦੋ ਦਵਾਲਗੀਰਾਂ ਅਤੇ ਇਕ ਹਰੇ ਕੌਲ ਵਿਚ ਜੋ ਮਾਯਾਰਾਣੀ ਦੀ ਗੱਦੀ ਦੇ ਪਾਸ ਹੈ ਹੋਰਹੀ ਹੈ, ਮਾਯਾ ਰਾਣੀ ਹਰੀ ਮਖਮਲ ਦੀ ਗੱਦੀ ਉਤੇ ਤਕੀਆ ਲਾਈ ਬੈਠੀ ਹੈ ਇਸ ਵੇਲੇ ਓਸਦਾ ਸੁੰਦਰ ਮੁਖ ਜੋ ਅੱਜ ਤੋਂ ਤਿੰਨ ਚਾਰ ਦਿਨ ਪਹਿਲੇ ਉਦਾਸੀ ਤੇ ਬੇਚੈਨੀ ਦੇ ਕਾਰਨ ਬੇਰੌਣਕ ਹੋ ਰਿਹਾ ਸੀ ਖੁਸ਼ੀ ਅਤੇ ਜਿੱਤ ਦੀਆਂ ਨਿਸ਼ਾਨੀਆਂ ਨਾਲ ਚਮਕ ਰਿਹਾ ਹੈ ਓਹ ਕਿਸੇ ਪ੍ਰਸ਼ਨ ਦਾ ਉਤਰ ਆਪਣੀ ਇੱਛਾ ਅਨੁਸਾਰ ਮਿਲਨ ਦੀ ਆਸ਼ਾ ਵਿਚ ਹਸਦੀ ਹੋਈ ਨਾਗਰ ਵਲ ਦੇਖ ਰਹੀ ਹੈ।

ਨਾਗਰ—ਇਸ ਵਿੱਚ ਤਾਂ ਕੋਈ ਸੰਦੇਹ ਨਹੀਂ ਕਿ ਬੜੀ ਭਾਰੀ ਬਲਾ ਆਪਦੇ ਸਿਰ ਤੋਂ ਟਲੀ ਪ੍ਰਤੂ ਇਹਨਹੀਂ ਸਮਝਣਾ ਚਾਹੀਦਾ ਕਿ ਹੁਣ ਆਪਨੂੰ ਕਿਸੇ ਬਿਪਤਾ ਵਿਚ ਨਾ ਫਸਨਾ ਪਵੇਗਾ।

ਮਾਯਾ:—ਇਸ ਗੱਲ ਨੂੰਤਾਂਮੈਂ ਜਾਣਦੀਹਾਂਕਿਜਮਾਨੀਆਂ ਦੀ ਗੱਦੀ ਉੱਤੇ ਬੈਠਣ ਵਾਸਤੇ ਮੈਨੂੰ ਹੁਣ ਭੀ ਬਹੁਤ ਕੁਛ ਯਤਨ ਕਰਨਾ ਪਵੇਗਾ ਪਰ ਮੈਂ ਇਹ ਕਹਿ ਰਹੀ ਹਾਂਕਿਸਭ ਤੋਂ ਵੱਡੀ ਜੋ ਬਲਾ ਟਲ ਗਈ, ਦੁਸ਼ਟ ਕਮਲਨੀ ਨੇ ਭੀ

ਬੜਾ ਬਖੇੜਾ ਮਚਾ ਛਡਿਆ ਸੀ ਜੇ ਓਹ ਬਾਰਾਂਦਾਰ ਸਿੰਘ ਦੀ ਪਖ ਪਾਤੀ ਨਾਂ ਹੁੰਦੀ ਤਾਂ ਮੈਂ ਕਦੇ ਦੀ ਦੋਹਾਂ ਕੁਮਾਰਾਂ ਨੂੰ ਮੌਤ ਦੀ ਗੋਦ ਵਿਚ ਸਵਾ ਚੁਕੀ ਹੁੰਦੀ।

ਨਾਗਰ—ਬੇਸ਼ਕ ਬੇਸ਼ਕ !

ਮਾਯਾਃ—ਭੂਤਨਾਥ ਦਾ ਮਾਰਿਆ ਜਾਣਾ ਭੀ ਬਹੁਤ ਹੀ ਚੰਗਾ ਹੋਯਾ ਕਿਉਂਕਿ ਇਸ ਮਕਾਨ ਦਾ ਭੇਤ ਓਸਨੂੰ ਬਹੁਤਕੁਛ ਮਾਲੂਮ ਹੋ ਚੁਕਾ ਸੀ ਅਰ ਜਿਸਦੇ ਕਾਰਨ ਇਸ ਮਕਾਨ ਵਿਚ ਰੈਹਨ ਵਾਲੇ ਭੀ ਨਿਸਚਿੰਤ ਨਹੀਂ ਰਹਿ ਸਕਦੇ ਸਨ ਪਰ ਦੇਖੋ ਤਾਂ ਸਹੀ ਏ ਈਮਾਨ ਦੀਵਾਨਨੂੰਕੀ ਹੋਗਿਆ ਜੋ ਝਟ ਮੇਰੇ ਵਲੋਂ ਫਿਰ ਗਿਆ ਸਗੋਂ ਮੈਨੂੰ ਹੀ ਫੜਨ ਦੇ ਯਤਨ ਵਿਚ ਲਗਾ।

ਨਾਗਰ—ਇਹ ਗਲ ਭੀ ਓਨਾਂ ਦੋਹਾਂ ਨਕਾਬ ਪੋਸ਼ਾਂਪਿਛੇ ਹੋਈ ਹੈ।

ਮਾਯਾਃ—ਠੀਕ ਹੈ ਪਹਿਲਾਂ ਤਾਂ ਮੈਂ ਠੀਕ ਅਚੰਭੇ ਵਿਚ ਸਾਂ, ਤੇ ਪਤਾ ਨਹੀਂ ਜੋ ਇਹ ਦੋਵੇਂ ਨਕਾਬ ਪੋਸ਼ ਕੌਣ ਹਨ ਅਰ ਕਿਥੋਂ ਆਏ ਹਨ ਅਰ ਦੀਵਾਨ ਤੇ ਸਿਪਾਹੀਆਂ ਦੇਵਿਰੁੱਧ ਹੋਜਾਣ ਦਾ ਕਾਰਨ ਕੇਵਲ ਏਹੋ ਸਮਝ ਵਿਚ ਆਉਂਦਾ ਸੀ ਕਿ ਧਨਪਤ ਦਾ ਭੇਤ ਖੁਲ ਜਾਣ ਕਰਕੇ ਓਨ੍ਹਾਂ ਨੇ ਮੈਨੂੰ ਬਦ-ਕਾਰ ਸਮਝ ਲਿਆ ਪਰ ਹੁਣ ਮੈਨੂੰ ਨਿਸਚਾ ਹੋਗਿਆ ਕਿ ਓਨਾਂ ਦੋਹਾਂ ਨਕਾਬ ਪੋਸ਼ਾਂ ਵਿਚੋਂ ਇਕ ਜਰੂਰ ਰਾਜਾ ਗੋਪਾਲ ਸਿੰਘਸੀ।

ਨਾਗਰ—ਮੈਨੂੰ ਭੀ ਏਹੋ ਨਿਸਚਾ ਹੈ ਸਗੋਂ ਹੁਣੇ ਮੈਂ ਭੀ ਏਹੋ ਗੱਲ ਆਪਣੇ ਮੂੰਹ ਵਿਚੋਂ ਕਹਿਣ ਵਾਲੀ ਸਾਂਓਨਾਂਦੇ ਬਿਨਾਂ ਹੋਰ ਕੋਈ ਅਜੇਹਾ ਨਹੀਂ ਹੋ ਸਕਦਾ ਕਿ ਕੇਵਲ ਸੂਰਤ ਵਿਖਾਕੇ ਓਨ੍ਹਾਂ ਲੋਕਾਂ ਨੂੰ ਆਪਣੇ ਵੱਸ ਵਿਚ ਕਰ ਲਵੇ, ਸਿਪਾਹੀਆਂ

ਨੂੰ ਅਤੇ ਦੀਵਾਨ ਨੂੰ ਭੀ ਇਸ ਗੱਲਦਾ ਨਿਸਚਾ ਹੋਗਿਆ ਹੈਕਿ

ਰਾਜਾ ਗੋਪਾਲ ਸਿੰਘ ਨੂੰ ਤੁਸਾਂ ਕੈਦ ਕਰ ਰਖਿਆ ਸੀ ਹੱਛਾ ਜੋ ਹੋਣਾ ਸੀ ਹੋਗਿਆ ਹੁਣ ਤਾਂ ਰਾਜਾ ਗੋਪਾਲ ਸਿੰਘ ਦਾ ਨਾਮ ਨਿਸ਼ਾਨ ਨਾ ਰਿਹਾ ਜੋ ਫਿਰ ਜਾਕੇ ਆਪਣਾ ਮੂੰਹ ਓਨ੍ਹਾਂ ਲੋਕਾਂ ਨੂੰ ਵਿਖਾਵੇਗਾ। ਹੁਣ ਥੋੜੇ ਹੀ ਦਿਨਾਂ ਵਿਚ ਓਨ੍ਹਾਂ ਲੋਕਾਂਨੂੰ ਨਿਸਚਾ ਕਰਾ ਦਿਤਾ ਜਾਵੇਗਾ ਜੋ ਓਹ ਰਾਜਾ ਬੀਰੇਂਦਰ ਸਿੰਘ ਦਾ ਏਯਾਰ ਸੀ।

ਮਾਯਾ:—ਤੇਰਾ ਕਹਿਨਾ ਠੀਕ ਹੈ ਅਰ ਮੇਰੀ ਸਮਝ ਵਿਚ ਇਹ ਕੋਈ ਵਡੀ ਗੱਲ ਨਹੀਂ ਹੈ ਕਿ ਬੇਈਮਾਨ ਦੀਵਾਨ ਨੂੰ ਫੜ ਲਵਾਂ ਜਾਂ ਮਾਰ ਦੇਵਾਂ ਪਰ ਇਕ ਗਲਦਾਡਰਜਰੂਰ ਹੈ।

ਨਾਗਰ—ਓਹ ਕੀ ?

ਮਾਯਾ:ਕਿ ਦੀਵਾਨ ਨੂੰ ਮਾਰਨ ਜਾਂ ਫੜਨ ਨਾਲ ਰਾਜਾ ਬੀਰੇਂਦਰ ਸਿੰਘ ਦੀ ਓਸ ਫੌਜ ਨਾਲ ਲੜਨਾ ਪਵੇਗਾ ਜੋ ਸਰਹੱਦ ਉਤੇ ਆ ਚੁਕੀ ਹੈ।

ਨਾਗਰ—ਇਸ ਵਿਚ ਕੁਛ ਭੀ ਸੰਦੇਹ ਨਹੀਂ ਹੈ ਅਰ ਇਸ ਗੱਲ ਦਾ ਭੀ ਕੁਛ ਵਿਸ਼ਵਾਸ ਨਹੀਂ ਹੋ ਸਕਦਾ ਕਿ ਤੁਹਾਡੀ ਫੌਜ ਤੁਹਾਡੇ ਪਿਛੇ ਲੜਨ ਲਈ ਤਿਆਰ ਹੋ ਜਾਵੇਗੀ, ਫੌਜੀ ਸਿਪਾਹੀਆਂ ਦੇ ਮਨ ਵਿਚੋਂ ਰਾਜਾ ਗੋਪਾਲ ਸਿੰਘ ਦਾ ਧਿਆਨ ਦੂਰ ਹੋਣਾ ਇਕ ਦਿਨ ਦਾ ਕੰਮ ਨਹੀਂ ਹੈ।

ਮਾਯਾ:—(ਕੁਛ ਸੋਚਕੇ) ਤਾਂ ਕੀ ਮੈਂ ਕੱਲੀ ਰਾਜਾ ਬੀਰੇਂਦਰ ਸਿੰਘ ਦੀ ਫੌਜ ਨੂੰ ਨਹੀਂ ਹਟਾ ਸਕਦੀ ?

ਨਾਗਰ—ਇਹ ਤਾਂ ਤੁਸੀ ਹੀ ਜਾਣੋ।

ਮਾਯਾ:—ਬੇਸ਼ਕ ਮੈਂ ਅਜੇਹਾ ਕਰ ਸਕਦੀ ਹਾਂ ਪਰ ਸ਼ੋਕ

ਕਿ ਮੇਰਾ ਪਿਆਰਾ ਧਨਪਤ


ਧਨਪਤ ਦਾ ਨਾਉਂ ਲੈਂਦਿਆਂ ਹੀ ਮਾਯਾਰਾਣੀ ਦੀਆਂ ਅਖਾਂ ਭਰ ਆਈਆਂ ਨਾਗਰ ਨੇ ਆਪਣੇ ਪੱਲੇ ਨਾਲ ਓਸਦੀਆਂ ਅੱਖਾਂ ਪੂੰਜੀਆਂ ਅਰ ਬਹੁਤ ਕੁਛ ਧੀਰਜ ਦਿਤੀ। ਓਸੇਵੇਲੇਬੂਹੇ ਦੇ ਬਾਹਰ ਤੋੜੀ ਵਜਨ ਦੀ ਆਵਾਜ਼ ਆਈ ਜਿਸਨੂੰ ਸੁਣਕੇ ਨਾਗਰ ਸਮਝ ਗਈ ਕਿ ਕੋਈ ਦਾਸੀ ਅੰਦਰ ਔਣਾ ਚਾਹੁੰਦੀ ਹੈ। ਨਾਗਰ ਨੇ ਉੱਚੀ ਸਾਰੀ ਕਿਹਾ ਕੌਣ ਹੈ ਚਲੀ ਆਓ।

ਓਹੋ ਦਾਸੀ ਅੰਦਰ ਆਉਂਦੀ ਨਜ਼ਰ ਪਈਜੋਉਜੜੇ ਹੋਏ ਬੰਗਲੇ ਪਾਸੋਂ ਬਾਬਾ ਜੀ ਨੂੰ ਮਿਲੀ ਸੀ ਅਰ ਜਿਸਦੇ ਹੱਥਬਾਬਾ ਜੀ ਨੇ ਮਾਯਾ ਰਾਣੀ ਪਾਸ ਚਿਠੀ ਭੇਜੀ ਸੀ ਓਸਨੂੰ ਦੇਖਦਿਆਂ ਹੀ ਮਾਯਾ ਰਾਣੀ ਚੈਤੰਨ ਹੋ ਬੈਠੀ ਅਰ ਬੋਲੀ ਸੁਣਾ ਦਰੋਗਾ ਮਿਲਿਆ ਸੀ ?

ਦਾਸੀ ਜੀ ਹਾਂ।

ਮਾਯਾ:–(ਹੱਸਕੇ) ਕ੍ਰੋਧਿਤ ਤਾਂ ਬਹੁਤ ਹੀ ਹੋਯਾ ਹੋਵੇਗਾ।

ਦਾਸੀ–ਜੀ ਹਾਂ ਬਾਬਾ ਜੀ ਬਹੁਤ ਹੀ ਗੁਸੇ ਹੋਏ ਭੁੜਕੇ ਟਪੇ ਆਪਨੂੰ ਬਹੁਤ ਗਾਲਾਂ ਕੱਢੀਆਂ ਮੈਂ ਚੁਪ ਚਾਪ ਖਲੋਤੀ ਸੁਣਦੀ ਰਹੀ, ਛੇਕੜ ਬੋਲੇ ਹੱਛਾ ਮੈਂ ਇਕ ਚਿੱਠੀ ਲਿਖ ਦੇਂਦਾ ਹਾਂ ਲੈ ਜਾਹ ਆਪਣੀ ਮਾਯਾ ਰਾਣੀ ਨੂੰ ਦੇ ਦੇਵੀਂ।

ਮਾਯਾ:–ਤਾਂ ਕੀ ਓਸਨੇ ਕੋਈ ਚਿਠੀ ਦਿਤੀ ਹੈ ?

ਦਾਸੀ–ਜੀ ਹਾਂ, ਇਹ ਹੈ ਲੌ।

ਦਾਸੀ ਨੇ ਚਿੱਠੀ ਮਾਯਾ ਰਾਣੀ ਦੇ ਹੱਥ ਵਿਚ ਦੇ ਦਿਤੀ ਮਾਯਾ ਰਾਣੀ ਨੇ ਏਹ ਕੈਹਕੇ ਚਿੱਠੀ ਲੈ ਲਈ ਕਿ ਦੇਖੀਏ ਦਰੋਗਾ ਜੀ ਕੀ ਰੰਗ ਲਿਆਏ ਹਨ। ਇਸਦੇ ਪਿਛੋਂ ਓਹ ਚਿਠੀ

ਨਾਗਰ ਨੂੰ ਪੜ੍ਹਨ ਲਈ ਦਿੱਤੀ। ਨਾਗਰ ਚਿੱਠੀ ਖੋਹਲਕੇ

ਪੜ੍ਹਨ ਲਗੀ ਉਸ ਵਲ ਮਾਯਾ ਰਾਣੀ ਦੀ ਨਜ਼ਰ ਨਾਗਰ ਦੇ ਮੂੰਹ ਉਤੇ ਸੀ, ਅੱਧੀ ਚਿਠੀ ਪੜ੍ਹਨ ਦੇ ਪਿਛੋਂ ਨਾਗਰ ਦੇਮੂੰਹਦਾ ਰੰਗ ਫਿਕਾ ਪੈ ਗਿਆ ਅਰ ਡਰ ਨਾਲ ਉਸਦਾ ਸਾਰਾ ਸਰੀਰ ਕੰਬਣ ਲਗ ਪਿਆ, ਮਾਯਾ ਰਾਣੀ ਨੇ ਘਬਰਾਕੇ ਪੁਛਿਆ ਕਿਉਂ ਕੀ ਹਾਲ ਹੈ ?

ਇਸਦੇ ਉਤਰ ਵਿਚ ਨਾਗਰ ਨੇ ਹਾਉਕਾ ਭਰਕੇ ਚਿਠੀ ਮਾਯਾ ਰਾਣੀ ਦੇ ਅੱਗੇ ਰੱਖ ਦਿਤੀ ਅਰ ਬੋਲੀ ਓਹ ਮੇਰੀ ਸਾਮ੍ਰਥ ਨਹੀਂ ਕਿ ਇਸ ਚਿਠੀ ਨੂੰ ਅੰਤ ਤਕ ਪੜ੍ਹਾਂ ਹਾਇ ! ਨਿਰਸੰਦੇਹ ਬੀਰੇਂਦਰ ਸਿੰਘ ਦੇ ਐਯਾਰਾਂ ਦਾ ਟਾਕਰਾ ਕਰਨਾ ਪੂਰੀ ੨ ਮੂਰਖਤਾ ਹੈ।

ਮਾਯਾ ਰਾਣੀ ਨੇ ਘਬਰਾਕੇ ਓਹ ਚਿੱਠੀਚੁਕ ਲਈ ਅਰ ਆਪ ਪੜ੍ਹਨ ਲੱਗੀ, ਮਾਯਾਰਾਣੀ ਭੀ ਓਸ ਚਿੱਠੀ ਨੂੰ ਅੱਧੀ ਤੋਂ ਵਧੀਕ ਨ ਪੜ ਸਕੀ ਮੁੜ੍ਹਕਾ ਆ ਗਿਆ ਸਰੀਰ ਕੰਬਣ ਲਗ ਪਿਆ ਸਿਰ ਚਕਰਾਉਣ ਲਗ ਪਿਆ ਏਥੋਂ ਤਕ ਕਿ ਓਹ ਆਪਣੇ ਆਪਨੂੰ ਕਿਸੇਤਰਾਂ ਨ ਸਮਾਲ ਸਕੀ ਅਰ ਬੇਹੋਸ਼ ਹੋਕੇ ਡਿਗ ਪਈ।

(ਨੌਵਾਂ ਭਾਗ ਸਮਾਪਤ)

ਅੱਗੇ ਲਈ ਦੇਖੋ ਭਾਗ ਦਸਵਾਂ

---

ਪਰਸਨੱਲ ਪ੍ਰੈਸ ਅਮ੍ਰਿਤਸਰ ਬਜ਼ਾਰ ਟਾਹਲੀ ਸਾਹਿਬ ਵਿੱਚ
ਮਹੰਤ ਸੁੰਦਰ ਸਿੰਘ ਦੇ ਪ੍ਰਬੰਧ ਨਾਲ ਛਪੀ।

